੧ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।



1872 1972

# ਸ਼ਤਾਬਦੀ ਨਿਊਜ਼

# SHATABDI NEWS

VOL 9 November 1971

ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਸਮਿਤੀ

੧੬੮੧, ਚਿੱਤਰ ਗੁਪਤਾ ਰੋਡ, ਪਹਾੜ ਗੰਜ, ਨਵੀਂ ਦਿੱਲੀ — ੫੫





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਸ਼ਤਾਬਦੀ ਨਿਊਜ਼
# SHATABDI NEWS

ਨਵੰਬਰ ੧੯੭੧ ਮੱਘਰ ੨੦੨੮




ਕੀਮਤ : ਇਕ ਰੁਪਿਆ

ਵਾਰਸ਼ਕ ਚੰਦਾ : ਦੇਸ : ੧੨ ਰੁਪਏ
„ „ : ਪ੍ਰਦੇਸ : ੨੫ ਰੁਪਏ (ਸਮੁੰਦਰੀ ਡਾਕ)
„ „ : „ : ੫੦ ਰੁਪਏ (ਹਵਾਈ ਡਾਕ)

ਹਰਵਿੰਦਰ ਸਿੰਘ ਹੰਸਪਾਲ, ਜਨਰਲ ਸਕੱਤਰ, ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਸਮਿਤੀ ਨੇ ਨਵਯੁਗ ਪ੍ਰੈਸ, ਚਾਂਦਨੀ ਚੌਕ ਦਿੱਲੀ ਤੋਂ ਛਪਵਾ ਕੇ ੧੬੯੧, ਚਿੱਤਰ ਗੁਪਤਾ ਰੋਡ, ਪਹਾੜ ਗੰਜ, ਨਵੀਂ ਦਿੱਲੀ-੫੫, ਤੋਂ ਪ੍ਰਕਾਸ਼ਤ ਕੀਤਾ। ਫ਼ੋਨ — 275326

# ਸੁਹਾਵਣੀ ਮੁਲਾਕਾਤ

ਸੌ ਸਾਲ ਦੀ ਗੱਲ ਹੈ, ਜਦੋਂ ਅੰਮ੍ਰਿਤਸਰ ਰਾਮ ਬਾਗ਼ ਦੇ ਬੋਹੜ ਨਾਲ ਦੂਰੋਂ ਆਇ ਬਦੇਸ਼ੀ ਬਿੱਲੇ ਨੇ ਭਾਰਤ ਦੇ ਅਣਖੀਲੇ ਬੀਰਾਂ ਨੂੰ ਫ਼ਾਂਸੀ ਦੇ ਤਖ਼ਤੇ ਤੇ ਚਾੜ੍ਹਿਆ। ਇਨ੍ਹਾਂ ਦਾ ਗੁਨਾਂਹ ਸੀ, ਕਿ ਇਹ ਗ਼ੁਲਾਮੀ ਨੂੰ ਜੀਉਂ ਆਇਆਂ ਨਹੀਂ ਆਂਹਦੇ। ਦੇਸ਼ ਦੇ ਗ਼ਦਾਰ ਨਹੀਂ ਬਣਦੇ, ਅੰਗਰੇਜ਼ ਸਰਕਾਰ ਦੀ ਝੋਲੀ ਨਹੀਂ ਚੁਕਦੇ, ਅਤੇ ਧਰਮ ਦੀ ਰਾਖੀ ਕਰਨਾ ਆਪਣਾ ਫ਼ਰਜ਼ ਸਮਝਦੇ ਹਨ । ਬਸ ਇਹੋ ਸੀ ਇਨ੍ਹਾਂ ਜ਼ਿੰਦਾ-ਦਿਲ ਜੁਆਨਾਂ ਦਾ ਗੁਨਾਂਹ। ਜਿਸ ਵਾਸਤੇ ਇਨ੍ਹਾਂ ਤਖ਼ਤੇ ਨੂੰ ਤਖ਼ਤ ਜਾਣ ਕੇ ਪਿਆਰ ਕੀਤਾ। ਝੱਖੜ ਝੁਲਦੇ ਰਹੇ, ਤੂਫ਼ਾਨ ਆਉਂਦੇ ਰਹੇ, ਜ਼ੁਲਮ ਦਾ ਗਰਦਾ ਉੱਡ ਉੱਡਕੇ ਆਕਾਸ਼ ਧੁੰਦਲਾ ਕਰਦਾ ਰਿਹਾ, ਪਰ ਇਨ੍ਹਾਂ ਕੌਮੀ ਪ੍ਰਵਾਨਿਆਂ ਦੇ ਡੁੱਲੇ ਖ਼ੂਨ ਦੀ ਲਾਲੀ ਮੱਧਮ ਨਾ ਕਰ ਸਕਿਆ। ਜਿਉਂ ਜਿਉਂ ਹਨੇਰਾ ਹੁੰਦਾ ਰਿਹਾ ਇਸ ਦਾ ਪ੍ਰਕਾਸ਼ ਹੋਰ ਤੇਜ਼ ਹੁੰਦਾ ਰਿਹਾ। ਆਖ਼ਰ ਇਸ ਦਾ ਤੇਜ ਇਨ੍ਹਾਂ ਜ਼ਿਆਦਾ ਹੋ ਗਿਆ ਕਿ ਹਰ ਹਿੰਦੁਸਤਾਨੀ ਦੇ ਦਿਲ ਦੀਆਂ ਮੈਲੀਆਂ ਧੁਆਂਖੀਆਂ ਨੁੱਕਰਾਂ ਨੂੰ ਰੁਸ਼ਨਾ ਦਿਤਾ। ਹਰ ਹਿੰਦੁਸਤਾਨੀ ਦੇ ਬੁੱਲ੍ਹਾਂ ਵਿਚੋਂ ਇਹਨਾਂ ਦਾ ਆਖਿਆ ਬੋਲ ਗੂੰਜ ਪਿਆ। ਬਿੱਲਿਆ ਸਾਨੂੰ ਤੇਰੀ ਗ਼ੁਲਾਮੀ ਕਬੂਲ ਨਹੀਂ, ਅਸੀਂ ਭਾਰਤ ਦੇ ਮਾਲਕ ਹਾਂ, ਅਸੀਂ ਆਜ਼ਾਦ ਵਸਾਂਗੇ, ਤੂੰ ਸਾਡੇ ਵਤਨ ਨੂੰ ਛਡ ਜਾਹ।

੭੯ ਸਾਲ ਪਿਛੋਂ ਇਨ੍ਹਾਂ ਸ਼ਹੀਦਾਂ ਦਾ ਲਿਆ ਸੁਪਨਾ ਸਾਕਾਰ ਹੋ ਗਿਆ। ੧੯੪੭ ਨੂੰ ਅੰਗਰੇਜ਼ ਸਾਡੇ ਭਾਰਤ ਨੂੰ ਛਡ ਕੇ ਬੋਰੀਆ ਬਿਸਤਰਾ ਵਲ੍ਹੇਟ ਲੰਦਨ ਜਾ ਵੜੇ।

ਸਾਡੇ ਦੇਸ਼ ਦੀ ਆਜ਼ਾਦ ਸਰਕਾਰ ਨੇ ਗਦੀਆਂ ਸੰਭਾਲੀਆਂ, ਪਰ ਇਨ੍ਹਾਂ ਵਤਨ ਬਦਲੇ ਮਰਨ ਵਾਲਿਆਂ ਸ਼ਹੀਦਾਂ ਦੀ ਸੰਭਾਲ ਨਾ ਕੀਤੀ। ਜੇ ਕਦੀ ਇਹਨਾਂ ਦੀ ਯਾਦਗਾਰ ਵਾਸਤੇ ਨਾਮਧਾਰੀ ਦਰਬਾਰ ਨੇ ਮੰਗ ਕੀਤੀ ਤਾਂ ਇਹ ਨਾਮਧਾਰੀ ਸ਼ਹੀਦ ਸਮਝ ਕੇ ਵਿਤਕਰਾ ਕੀਤਾ ਗਿਆ। ਗਿੱਲ ਅਤੇ ਬਾਦਲ ਸਰਕਾਰ ਨੇ ਇਨ੍ਹਾਂ ਦੀ ਕਦਰ ਕਰਦਿਆਂ ਕੁਝ ਕਰਨ ਦਾ ਯਤਨ ਕੀਤਾ, ਪਰ ਹਰ ਵਾਰ ਗੱਲ ਖੱਟੇ ਹੀ ਪੈ ਜਾਂਦੀ ਰਹੀ।

ਪੰਜਾਬ ਵਿਚ ਆਪੋ ਧਾਪੀ ਕਾਰਨ ਗਵਰਨਰੀ ਰਾਜ ਹੋ ਗਿਆ। ਬਾਦਲ ਸਰਕਾਰ ਦੇ ਕੀਤੇ ਫ਼ੈਸਲੇ ਰੱਦ ਕੀਤੇ ਗਏ, ਤਾਂ ਉਨ੍ਹਾਂ ਵਿਚ ਹੀ ਇਨ੍ਹਾਂ ਸ਼ਹੀਦਾਂ ਵਾਲੀ ਥਾਂ ਨਾਮਧਾਰੀ ਦਰਬਾਰ ਦੇ ਸਪੁਰਦ ਕਰਨ ਵਾਲਾ ਕੰਮ ਜਾਂਦਾ ਰਿਹਾ। ਪਰ ਧਨਵਾਦ ਹੈ ਪੰਜਾਬ ਸਰਕਾਰ ਦੇ ਗਵਰਨਰ ਸਾਹਿਬ ਸ੍ਰੀ ਪਾਂਵਟੇ ਜੀ ਦਾ ਜਿਨ੍ਹਾਂ ਨਾਮਧਾਰੀ ਸ਼ਹੀਦਾਂ ਨੂੰ ਨਾਮਧਾਰੀਆਂ ਦੇ ਸ਼ਹੀਦ ਨਾ ਸਮਝਦਿਆਂ ਹੋਇਆ ਵਤਨ ਦੇ ਸ਼ਹੀਦ ਆਖ ਕੇ ਅੰਮ੍ਰਿਤਸਰ ਦੇ ਸ਼ਹੀਦਾਂ ਵਾਲੀ ਥਾਂ ਨਾਮਧਾਰੀ ਦਰਬਾਰ ਦੇ ਸਪੁਰਦ ਕਰਨ ਦਾ ਵਾਇਦਾ ਕੀਤਾ ਹੈ।

ਸ੍ਰੀ ਪਾਂਵਟੇ ਜੀ ਨਾਲ 'ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਸਮਿਤੀ, ਦੇ ਪ੍ਰਧਾਨ ਸੇਠ ਤਰਲੋਕ ਸਿੰਘ ਜੀ ਚਾਵਲਾ ਦੀ ਮੁਲਾਕਾਤ ਚੰਡੀਗੜ੍ਹ ਵਿਖੇ ਹੋਈ। ਸੇਠ ਜੀ ਨੇ ਸ੍ਰੀ ਪਾਂਵਟੇ ਸਾਹਿਬ ਨੂੰ ਸ਼ਹੀਦਾਂ ਬਾਰੇ ਸਹੀ ਜਾਨਕਾਰੀ ਦਿਤੀ, ਤਾਂ ਉਹਨਾਂ ਸੇਠ ਜੀ ਨੂੰ ਸ਼ਹੀਦਾਂ ਵਾਲੀ ਥਾਂ ਦੇਣ ਦਾ ਭਰੋਸਾ ਦੁਆਇਆ। ਦੂਸਰੀ ਵਾਰ ੧੫ ਅਕਤੂਬਰ ਨੂੰ ਸੇਠ ਜੀ ਸ੍ਰੀ ਪਾਂਵਟੇ ਜੀ ਨੂੰ ਚੰਡੀਗੜ੍ਹ ਵਿਖੇ ਮਿਲੇ, ਤਾਂ ਉਨ੍ਹਾਂ ਕਿਹਾ, ਇਹ ਸ਼ਹੀਦਾਂ ਵਾਲੀ ਥਾਂ ਅਵੱਸ਼ ਨਾਮਧਾਰੀ ਦਰਬਾਰ ਨੂੰ ਦਿਤੀ ਜਾਵੇਗੀ । ਇਸ ਨੂੰ ਕੋਈ ਰੋਕ ਨਹੀਂ ਸਕਦਾ। ਸ੍ਰੀ ਪਾਂਵਟੇ ਜੀ ਸੇਠ ਜੀ ਨਾਲ ਸ੍ਰੀ ਭੈਣੀ ਸਾਹਿਬ ਦੇ ਸਾਲਾਨਾ ਮੇਲੇ ਆਪ ਸ੍ਰੀ ਭੈਣੀ ਸਾਹਿਬ ਪਧਾਰ ਕੇ ਸੰਗਤ ਨੂੰ ਇਹ ਖ਼ੁਸ਼ੀ ਭਰੀ ਖ਼ਬਰ ਦਸਣੀ ਚਾਹੁੰਦੇ ਸਨ, ਪਰ ਬਹੁਤ ਰੁਝੇਵਿਆਂ ਕਾਰਨ ਨਾ ਪਹੁੰਚ ਸਕੇ।

ਅਸੀਂ ਸ੍ਰੀ ਪਾਂਵਟੇ ਜੀ ਦਾ ਸੱਚੇ ਦਿਲੋਂ ਧਨਵਾਦ ਕਰਦੇ ਹਾਂ ਜਿਨ੍ਹਾਂ ਨਾਮਧਾਰੀ ਸ਼ਹੀਦਾਂ ਦੇ ਸ਼ਹੀਦ ਹੋਣ ਵਾਲੀ ਥਾਂ ਨਾਮਧਾਰੀ ਦਰਬਾਰ ਦੇ ਹਵਾਲੇ ਕਰਨ ਦਾ ਫ਼ੈਸਲਾ ਕਰ ਦਿਤਾ ਹੈ।

ਸ੍ਰੀ ਭੈਣੀ ਸਾਹਿਬ ਦੇ ਮੇਲੇ ਸਮੇਂ ਸ਼ਤਾਬਦੀ ਸਮਿਤੀ ਅਤੇ ਨਾਮਧਾਰੀ ਦਰਬਾਰ ਦੀ ਇਕ ਉਚੇਚੀ ਇਕਤਰਤਾ ਹੋਈ, ਜਿਸ ਵਿਚ ਸ਼ਹੀਦਾਂ ਦੀ ਯਾਦਗਾਰ ਬਣਾਨ ਵਾਸਤੇ ਵਿਚਾਰ ਵਟਾਂਦਰਾ ਕੀਤਾ ਗਿਆ। ਅਤੇ ਸਰਬ ਸੰਮਤੀ ਨਾਲ ਪੰਜਾਬ ਸਰਕਾਰ ਦੇ ਧਨਵਾਦ ਲਈ ਇਕ ਮਤਾ ਪਾਸ ਕੀਤਾ ਗਿਆ।

## ਹੋਲਾ (ਥਾਈਲੈਂਡ)

ਸਾਡੇ ਪਾਠਕ ਇਸ ਖ਼ੁਸ਼ੀ ਭਰੀ ਖ਼ਬਰ ਤੋਂ ਪਹਿਲਾਂ ਹੀ ਜਾਣੂ ਹਨ। ਕਿ ੧੯੭੨ ਵਿਚ ਹੋਣ ਵਾਲਾ ਨਾਮਧਾਰੀ ਹੋਲਾ ਮਹੱਲਾ ਥਾਈਲੈਂਡ ਵਿਚ ਵੀ ਹੋ ਰਿਹਾ ਹੈ। ਇਸ ਹੋਲੇ ਵਿਚ ਇਧਰੋਂ ਜਾਣ ਵਾਲੀ ਸੰਗਤ ਲਈ ਸ਼ਤਾਬਦੀ ਸਮਿਤੀ ਵਲੋਂ ਇਕ ਹਵਾਈ ਜਹਾਜ਼ ਦਾ ਪ੍ਰਬੰਧ ਕੀਤਾ ਗਿਆ ਹੈ ਜੋ ਦਿੱਲੀ ਤੋਂ ਬੈਂਕੋਕ ਜਾਵੇਗਾ। ਅਸੀਂ ਜਾਣ ਵਾਲੇ ਸਜਣਾਂ ਨੂੰ ਪਹਿਲਾਂ ਵੀ ਬੇਨਤੀ ਕਰ ਚੁਕੇ ਹਾਂ ਕਿ ਜੋ ਇਸ ਹੋਲੇ ਤੇ ਹਵਾਈ ਜਹਾਜ਼ ਰਾਹੀਂ ਜਾਣਾ ਚਾਹੁੰਦੇ ਹਨ ਉਹ ੫੦੦ ਰੁਪੈ ੨੫ ਨਵੰਬਰ ਤਕ ਸ਼ਤਾਬਦੀ ਸਮਿਤੀ ਦੇ ਦਫ਼ਤਰ ਭੇਜ ਦੇਣ ਬਾਕੀ ਰਕਮ ਚਿੱਠੀ ਰਾਹੀਂ ਮੰਗੀ ਜਾਵੇਗੀ। ਖ਼ਰਚ ਕਰਾਇਆ ਕਰੀਬ ੧੫੦੦ ਹੋਵੇਗਾ। ਇਸ ਜਹਾਜ਼ ਵਿਚ ਜਾਣ ਵਾਲਿਆਂ ਦਾ ਉਧਰ ਰਹਿਣ ਦਾ ਪਰੋਗਰਾਮ ੧੫ ਦਿਨ ਦਾ ਹੋਵੇਗਾ। ਲੰਗਰ ਤੇ ਡੇਰਿਆਂ ਦਾ ਪ੍ਰਬੰਧ ਹੋਲੇ ਵਾਲਿਆਂ ਵਲੋਂ ਹੋਵੇਗਾ। ਜਿਹੜੇ ਸਜਣ ਇਸ ਤੋਂ ਜ਼ਿਆਦਾ ਦਿਨ ਉਧਰ ਰਹਿਣਾ ਚਾਹੁੰਦੇ ਹਨ ਉਹ ਉਹਨਾਂ ਦੀ ਆਪਣੀ ਜ਼ਿਮੇਂਵਾਰੀ ਹੋਵੇਗੀ ਤੇ ਸਾਰਾ ਖ਼ਰਚ ਵੀ ਆਪਣਾ।

ਜਿਹੜੇ ਸੱਜਣ ਉਧਰ ਜਾਣ ਵਾਸਤੇ ਸਾਡੇ ਰਾਹੀਂ ਪਾਸਪੋਰਟ ਬਣਵਾਉਣਾ ਚਾਹੁੰਣ ਉਹ ਕਿਰਪਾ ਕਰਕੇ ਆਪਣੀਆਂ ਚਾਰ ਫ਼ੋਟੋ ਤੇ ੫੦੦ ਰੁਪੈ ਚੈਕ ਡਰਾਫ਼ਟ ਜਾਂ ਮਨੀਆਰਡਰ ੨੫ ਨਵੰਬਰ ਤਕ ਭੇਜ ਦੇਣ। ਜੋ ਸੱਜਣ ਪਾਸਪੋਰਟ ਆਪ ਬਣਵਾ ਲੈਣ ਉਹ ਦਫ਼ਤਰ ਨੂੰ ਇਤਲਾਹ ਤੇ ੫੦੦ ਰੁਪੈ ਭੇਜ ਦੇਣ। ਬਾਕੀ ਜਾਣਕਾਰੀ ਚਿੱਠੀਆਂ ਰਾਹੀਂ ਲਈ ਜਾ ਸਕਦੀ ਹੈ।

## ਕੈਲੰਡਰ

ਸਾਲ ੧੯੭੨ ਦੇ ਅੰਗਰੇਜ਼ੀ ਤਾਰੀਖ਼ਾਂ ਵਾਲੇ ਕੈਲੰਡਰ ਸ਼ਤਾਬਦੀ ਸਮਿਤੀ ਦੇ ਪ੍ਰਬੰਧ ਹੇਠ ਬਹੁਤ ਛੇਤੀ ਛਪ ਕੇ ਤਿਆਰ ਹੋ ਰਹੇ ਹਨ। ਅਸਾਂ ਅਗੇ ਵੀ ਬੇਨਤੀ ਕੀਤੀ ਹੈ ਜਿਹੜੇ ਸੱਜਣ ਇਹਨਾਂ ਕੈਲੰਡਰਾਂ ਤੇ ਆਪਣੀਆਂ ਫ਼ਰਮਾਂ ਦੇ ਨਾਂ ਛਪਵਾਉਣਾ ਚਾਹੁਣ ਉਹ ੨੫ ਨਵੰਬਰ ਤਕ ਆਪਣਾ ਕੈਲੰਡਰ ਤੇ ਛਪਣ ਵਾਲਾ ਮੈਟਰ ਸਾਫ਼-ਸਾਫ਼ ਲਿਖ ਕੇ ਅਤੇ ਕੈਲੰਡਰ ਦੀ ਛਪਵਾਉਣ ਦੀ ਗਿਣਤੀ ਤੇ ਆਰਡਰ ਸ਼ਤਾਬਦੀ ਸਮਿਤੀ ਦੇ ਦਫ਼ਤਰ ਭੇਜ ਦੇਣ। ਇਸ ਤੋਂ ਪਿਛੋਂ ਪਹੁੰਚੇ ਆਰਡਰ ਨਹੀਂ ਛਪ ਸਕਣਗੇ।

— ਹ. ਸ. ਹੰਸਪਾਲ

# ਮਤਾ

ਅੱਜ ੧੬-੧੦-੭੧ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਸ਼ਤਾਬਦੀ ਸਮਿਤੀ ਤੇ ਨਾਮਧਾਰੀ ਦਰਬਾਰ ਦੀ ਹੋਈ ਵਿਸ਼ੇਸ਼ ਇਕੱਤਰਤਾ ਪੰਜਾਬ ਸਰਕਾਰ ਤੇ ਖ਼ਾਸ ਕਰ ਕੇ ਸ੍ਰੀ ਪਾਵਟੇ ਜੀ ਦਾ ਧਨਵਾਦ ਕਰਦੀ ਹੈ; ਜਿਨ੍ਹਾਂ ਨੇ ਅੰਮ੍ਰਿਤਸਰ ਵਿਖੇ ੧੮੭੧ ਵਿਚ ਦੇਸ਼ ਬਦਲੇ ਸ਼ਹੀਦ ਹੋਣ ਵਾਲੇ ਨਾਮਧਾਰੀ ਸਿੰਘਾਂ ਦੀ ਸ਼ਹੀਦੀ ਜਗ੍ਹਾ ਨਾਮਧਾਰੀ ਦਰਬਾਰ ਨੂੰ ਦੇਣ ਦਾ ਫ਼ੈਸਲਾ ਕਰ ਦਿਤਾ ਹੈ। ਨਾਲ ਹੀ ਅਜ ਦੀ ਇਕੱਤਰਤਾ ਪੰਜਾਬ ਸਰਕਾਰ ਤੋਂ ਇਸ ਗੱਲ ਦੀ ਸਨਿਮਰ ਮੰਗ ਕਰਦੀ ਹੈ, ਕਿ ਪੰਜਾਬ ਸਰਕਾਰ ਛੇਤੀ ਤੋਂ ਛੇਤੀ ਕਾਗਜ਼ੀ ਕਾਰਵਾਈ ਕਰਕੇ ਇਸ ਥਾਂ ਦੀ ਰਜਿਸਟਰੀ ਨਾਮਧਾਰੀ ਦਰਬਾਰ ਦੇ ਨਾਂ ਕਰ ਦੇਵੇ।

# ਸਤਿਗੁਰੂ ਰਾਮ ਸਿੰਘ
# ਮਹਾਨ ਸਤਿਗੁਰੂ

ਸ੍ਰੀ ਮਹਾਰਾਜ ਬੀਰ ਸਿੰਘ ਜੀ

ਇਸ ਸਾਲ ਸ੍ਰੀ ਭੈਣੀ ਸਾਹਿਬ ਵਿਖੇ ਸਾਲਾਨਾ ਪ੍ਰਯੋਗ ਦੇ ਮੇਲੇ ਸਮੇਂ, ਸ਼ਤਾਬਦੀ ਸਮਿਤੀ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਫ਼ਲਸਫ਼ੇ ਤੇ ੧੯-੧੦-੭੧ ਨੂੰ ਇਕ ਵਿਸ਼ੇਸ਼ ਗੋਸ਼ਟੀ ਆਯੋਜਿਤ ਕੀਤੀ ਗਈ। ਜਿਸ ਵਿਚ ਡਾ: ਪ੍ਰਭਾਕਰ ਮਾਚਵੇ ਅਤੇ ਪ੍ਰੋ: ਅਬਦੁੱਲ ਮਜੀਦ ਖਾਂ ਉਘੇ ਵਿਦਿਵਾਨਾਂ ਨੇ ਹਿੱਸਾ ਲਿਆ। ਇਸ ਸਮੇਂ ਸ੍ਰੀ ਮਹਾਰਾਜ ਬੀਰ ਸਿੰਘ ਜੀ ਵਲੋਂ 'ਸਤਿਗੁਰੂ ਰਾਮ ਸਿੰਘ, ਮਹਾਨ ਸਤਿਗੁਰੂ' ਪੇਪਰ ਪੜ੍ਹਿਆ ਗਿਆ। ਅਸੀਂ ਆਪਣੇ ਪਾਠਕਾਂ ਨੂੰ ਉਹ ਪੇਪਰ ਪੇਸ਼ ਕਰਦਿਆਂ ਖ਼ੁਸ਼ੀ ਅਨੁਭਵ ਕਰਦੇ ਹਾਂ।

— ਸੰਪਾਦਕ

ਸਤਿਗੁਰੂ ਨਾਨਕ ਦੇਵ ਜੀ ਦੇ ਕਥਨ ਅਨੁਸਾਰ ਗੁਰੂ ਇਸ ਸ੍ਰਿਸ਼ਟੀ ਦਾ ਰਚਨਹਾਰ, ਪਾਲਣਹਾਰ ਅਤੇ ਲਯ ਕਰਨ ਵਾਲਾ ਹੈ। ਜਪੁ ਸਾਹਿਬ ਵਿਚ ਹੀ ਆਪ ਨੇ ਫ਼ਰਮਾਇਆ ਹੈ, 'ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ' ਇਥੇ ਈਸਰੁ ਸ਼ਬਦ ਦਾ ਅਰਥ ਸ਼ਿਵ ਹੈ। ਗੋਰਖੁ ਦਾ ਗੋ (ਪ੍ਰਿਥਵੀ) ਰਖੁ (ਰਖਯਕ) ਵਿਸ਼ਨੂੰ, ਅਤੇ, ਬਰਮਾ ਦਾ ਬ੍ਰਹਮਾ। ਇਸ ਦਾ ਸਪੱਸ਼ਟ ਭਾਵ ਹੈ ਕਿ ਸ੍ਰਿਸ਼ਟੀ ਦੀ ਸਾਜਨਾ, ਪਾਲਣਾ ਅਤੇ ਲਯ ਕਰਨ ਵਾਲਾ ਜੋ ਕਰਤਾਰ ਹੈ ਉਹ ਗੁਰੂ ਹੀ ਹੈ।

ਮਾਰੂ ਸੋਹਲਿਆਂ ਵਿਚ ਆਪ ਨੇ ਗੁਰੂ ਦੀ ਉਪਮਾਂ ਇਨ੍ਹਾਂ ਸ਼ਬਦਾਂ ਨਾਲ ਕੀਤੀ ਹੈ —

"ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ।
ਬ੍ਰਹਮੈ ਇੰਦ੍ਰ ਮਹੇਸਿ ਨ ਜਾਣੀ।
ਸਤਿਗੁਰੁ ਅਲਖੁ ਕਹਹੁ ਕਿਉਂ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੈ।"

ਪ੍ਰਭਾਤੀ ਰਾਗ ਵਿਚ ਗੁਰੂ ਦੀ ਸਿਫ਼ਤ ਕਰਦਿਆਂ ਆਪ ਨੇ ਫ਼ਰਮਾਇਆ ਹੈ :

ਗੁਰੁ ਦਰੀਅਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥
ਸਤਿਗੁਰ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥

ਸ੍ਰੀ ਗੁਰੂ ਅੰਗਦ ਦੇਵ ਜੀ ਆਸਾ ਦੀ ਵਾਰ ਵਿਚਫ਼ਰਮਾਉਂਦੇ ਹਨ :

ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥

ਏਤੇ ਚਾਨਣ ਹੋਂਦਿਆਂ ਗੁਰ ਬਿਨੁ ਘੋਰ ਅੰਧਾਰ ॥

ਸੂਰਜ ਜਾਂ ਚੰਦ੍ਰਮਾਂ ਚੜ੍ਹ ਜਾਣ ਨਾਲ ਅੱਖਾਂ ਨੂੰ ਰੋਸ਼ਨੀ ਦਿਸਦੀ ਹੈ ਅਤੇ ਛਿਪ ਜਾਣ ਨਾਲ ਅਨ੍ਹੇਰਾ। ਪਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਿਸ ਅਨ੍ਹੇਰੇ ਦਾ ਵਰਣਨ ਕੀਤਾ ਹੈ ਉਸ ਨੂੰ ਦੂਰ ਕਰਨ ਦੀ ਸਮਰਥਾ ਗੁਰੂ ਹੀ ਰਖਦਾ ਹੈ ਦੁਨੀਆਂ ਦੀ ਹੋਰ ਕੋਈ ਤਾਕਤ ਨਹੀਂ।

ਸ੍ਰੀ ਗੁਰੂ ਅਮਰ ਦਾਸ ਜੀ ਦੇ ਕਥਨ ਅਨੁਸਾਰ ਗੁਰੂ ਪਾਸ ਉਹ ਦਾਤ ਹੈ ਜਿਸ ਨੂੰ ਮਨੁੱਖ ਰਿਸ਼ੀ ਮੁਨੀ ਅਤੇ ਦੇਵਤੇ ਗੁਰੂ ਤੋਂ ਹੀ ਪਰਾਪਤ ਕਰ ਸਕੇ। ਆਪ ਨੇ ਅਨੰਦ ਸਾਹਿਬ ਵਿਚ ਦਸਿਆ ਹੈ :

ਸੁਰਿ ਨਰ ਮੁਨਿ ਜਨ ਅੰਮ੍ਰਿਤ ਖੋਜਦੇ ਸੋ ਅੰਮ੍ਰਿਤ ਗੁਰ ਤੇ ਪਾਇਆ।

ਗਉੜੀ ਰਾਗ ਵਿਚ ਹਜੂਰ ਨੇ ਫ਼ਰਮਾਇਆ ਹੈ :

ਸਤਿਗੁਰ ਪੁਰਖੁ ਨਿਰਵੈਰੁ ਹੈ ਆਪੇ ਲਏ ਜਿਸੁ ਲਾਇ।

ਨਾਨਕ ਦਰਸਨ ਜਿਨਾ ਵੇਖਾਲਿਓਨੁ ਤਿਨਾ ਦਰਗਹ ਲਏ ਛਡਾਇ।

ਸ੍ਰੀ ਗੁਰੂ ਰਾਮ ਦਾਸ ਜੀ ਨੇ ਸ੍ਰੀ ਰਾਗ ਵਿਚ ਸਤਿਗੁਰੂ ਦੀ ਸਿਫਤ ਕਰਦਿਆਂ ਕਥਨ ਕੀਤਾ ਹੈ :

ਸਤਿਗੁਰ ਪੁਰਖੁ ਅੰਮ੍ਰਿਤਸਰੁ ਵਡਭਾਗੀ ਨਾਵਹਿ ਆਇ।

ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ।

ਜਨ ਨਾਨਕ ਉਤਮ ਪਦੁ ਪਾਇਆ ਸਤਿਗੁਰ ਕੀ ਲਿਵ ਲਾਇ।

ਮਲਾਰ ਰਾਗ ਵਿਚ ਤਾਂ ਆਪ ਨੇ ਸਤਿਗੁਰੂ ਦੀ ਸੰਖੇਪ ਜਿਹੀ ਵਿਆਖਿਆ ਕਰਕੇ ਸਪੱਸ਼ਟ ਕਰ ਦਿਤਾ ਹੈ ਕਿ ਸਤਿਗੁਰੂ ਪ੍ਰਤੱਖ ਰੂਪ ਵਿਚ ਅਕਾਲ ਪੁਰਖ ਹੈ :

ਹਰਿ ਕੀ ਸੇਵਾ ਸਤਿਗੁਰ ਪੂਜਹੁ ਕਰਿ ਕਿਰਪਾ ਆਪ ਤਰਾਵੈ।

ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ।

ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥ ੩ ॥

ਬ੍ਰਹਮ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ।

ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ ਬਹੁ ਬਿਧਿ ਸਤਿ ਕਰਿ ਮੁਖ ਸੰਚਹੁ

ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ ॥ ੪ ॥

ਸਤਿਗੁਰ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ।

ਨਾਨਕ ਭਾਗ ਭਲੇ ਤਿਸੁ ਜਨ ਕੇ ਜੋ ਹਰਿ ਚਰਣੀ ਚਿਤੁ ਲਾਵੈ ॥ ੫ ॥ ੪ ॥

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣਾ ਮੁਖ ਵੀ ਗੁਰੂ ਦੀ ਉਪਮਾ ਕਰਨ ਯੋਗ ਨਹੀਂ ਸਮਝਿਆ। ਸ੍ਰੀ ਰਾਗ ਵਿਚ ਆਪ ਫਰਮਾਉਂਦੇ ਹਨ :

ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ।

ਗੁਰੁ ਪ੍ਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ ॥੨॥

ਕਿਤੁ ਮੁਖਿ ਗੁਰੂ ਸਾਲਾਹੀਐ, ਕਰਣ ਕਾਰਣ ਸਮਰਥੁ।

ਸੇ ਮੱਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ।...

ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨਾ ਲਾਗੈ ਡੰਡੁ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਬਿਲਾਵਲ ਰਾਗ ਵਿਚ ਕਲਜੁਗ ਵਿਚ ਮੁਕਤੀ ਦਾਤਾ ਨਾਮ ਦਸਿਆ ਹੈ ਜਿਸ ਦਾ ਦਸਣ ਵਾਲਾ ਸਤਿਗੁਰੂ ਹੀ ਹੈ :

ਕਲ ਮਹਿ ਮੁਕਤਿ ਨਾਮ ਤੇ ਪਾਵਤ ਗੁਰ ਯਹ ਭੇਦ ਬਤਾਵੈ।

ਦਸਮ ਪਾਤਸ਼ਾਹ ਨੇ ਉਗ੍ਰਦੰਤੀ ਵਿਚ ਵਰ ਮੰਗਿਆ ਹੈ :

ਯਹੀ ਦੇਹ ਬਰ ਮੋਹਿ ਸਤਿਗੁਰੂ ਧਿਆਊਂ । ਅਸਰ ਜੀਤ ਕਰ ਧਰਮ ਨਉਬਤ ਬਜਾਊਂ ।

ਅਕਾਲ ਪੁਰਖ ਦਾ ਸਾਕਾਰ ਰੂਪ ਸਤਿਗੁਰੂ ਹੀ ਹੈ ਇਸ ਦੀ ਵਿਆਖਿਆ ਗੁਰਬਾਣੀ ਵਿਚ ਕਈ ਜਗ੍ਹਾ ਮਿਲਦੀ ਹੈ। ਅਕਾਲ ਪੁਰਖ ਸਤਿਗੁਰੂ ਦੇ ਰੂਪ ਵਿਚ ਆ ਕੇ ਮਨੁੱਖ ਚਰਿੱਤ੍ਰ ਵਾਲੇ ਸਾਰੇ ਗੁਣ ਦਰਸਾਉਂਦਾ ਹੈ। ਇਸੇ ਕਰਕੇ ਤੁਲਸੀ ਦਾਸ ਜੀ ਨੇ ਰਾਮਾਇਣ ਦਾ ਨਾਮ "ਰਾਮ ਚਰਿੱਤ੍ਰ ਮਾਨਸ" ਲਿਖਿਆ ਹੈ। ਰਾਮਾਇਣ ਵਿਚ ਆਪਣੇ ਮਾਨਸ ਅਵਤਾਰ ਹੋਣ ਦੀ ਵਿਆਖਿਆ ਕਰਦਿਆਂ ਲਿਖਿਆ ਹੈ :

ਜਬ ਜਬ ਹੋਇ ਧਰਮ ਕੀ ਹਾਨੀ ਬਾਢਹਿ ਅਧਮ ਅਸੁਰ ਅਭਿਮਾਨੀ ।<br>
ਆਪ ਪ੍ਰਭੂ ਧਰ ਮਨੁੱਖ ਸਰੀਰਾ ਹਰਹਿ ਕ੍ਰਿਪਾ ਨਿਧਿ ਸੇਜਨ ਪੀਪਾ ।

ਇਸੇ ਪਰੰਪਰਾ ਦੀ ਪ੍ਰੌੜਤਾ ਗੀਤਾ ਦੇ ਹੇਠ ਲਿਖੇ ਸਲੋਕ ਤੋਂ ਹੁੰਦੀ ਹੈ :

ਯਦ : ਯਦ : ਧਰਮਸਯ ਗਿਲਾ ਨਿਰ ਭਵਤਿ ਭਾਰਤ । ਅਭਯੁਤਥਾਨਮ ਧਰਮਸਯ<br>
ਤਦਾਤਮਾਨੰ ਸ੍ਰਿਜਾ ਮਯਹਮ । ਪਰਿਤ੍ਰਾਣਾਯ ਸਾਧੂਨਾਂ ਵਿਨਾਸ਼ਾਚਯ ਦੁਸ਼ਕ੍ਰਿਤਾਂ ਮ ।<br>
ਧਰਮ ਸੰਸਥਾਪਨਾ ਰਥਾਯ ਸੰਭਵਾ ਮਿ ਯੁਗ: ਯੁਗ:

ਸਾਕਾਰ ਰੂਪ ਵਿਚ ਆ ਕੇ ਸਤਿਗੁਰੂ ਮਨੁੱਖ ਸਵਾਂਗ ਦੀ ਪੂਰਤੀ ਲਈ ਕਈ ਐਸੇ ਚਰਿਤ੍ਰ ਕਰਦਾ ਹੈ ਜਿਸ ਤੋਂ ਸਾਧਾਰਣ ਜੀਵ ਭੁਲੇਖੇ ਵਿਚ ਪੈ ਜਾਂਦੇ ਹਨ। ਜਿਸ ਤਰ੍ਹਾਂ ਰਾਮ ਚੰਦ੍ਰ ਜੀ ਸੀਤਾ ਹਰਣ ਬਾਅਦ ਵੈਰਾਗ ਦਸ਼ਾ ਵਿਚ ਹੋਏ। ਭਗਵਾਨ ਕ੍ਰਿਸ਼ਨ ਨੇ ਗੋਪੀਆਂ ਨਾਲ ਕੌਤਕ ਕੀਤੇ। ਇਹ ਸਭ ਕੁਛ ਕਰਦੇ ਹੋਏ ਵੀ ਉਹ ਨਿਰਲੇਪ ਸਨ ਉਨ੍ਹਾਂ ਦੇ ਮਾਤਾ ਪਿਤਾ ਵੀ ਸਨ। ਗੁਰਬਾਣੀ ਵਿਚ ਵੀ ਗੁਰੂ ਦੇ ਮਾਤਾ ਪਿਤਾ ਨੂੰ ਵੀ ਸਲਾਹਿਆ ਗਿਆ ਹੈ :

ਧੰਨ ਧੰਨੁ ਪਿਤਾ ਧੰਨੁ ਧੰਨੁ ਕੁਲੁ ਧੰਨੁ ਧੰਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ ।<br>
(ਗਉੜੀ ਵਾਰ ਮ: ੪)

ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ ।<br>
(ਵਡਹੰਸ ਦੀ ਵਾਰ ੧੯ਵੀਂ ਪਉੜੀ)

ਸੰਸਾਰ ਵਿਚ ਹੁੰਦੇ ਹੋਏ ਸੰਸਾਰੀ ਜੀਵਾਂ ਵਾਲੇ ਚਰਿਤ੍ਰ ਕਰਦੇ ਹੋਏ ਵੀ ਉਹ ਨਿਰਲੇਪ ਹਨ। ਛੇਵੀਂ ਪਾਤਸ਼ਾਹੀ ਦੇ ਗੁਰ ਬਿਲਾਸ ਵਿਚ ਜਿਥੇ ਬੀਬੀ ਵੀਰੋ ਜੀ ਦੇ ਤੋਰਨ ਦਾ ਪ੍ਰਸੰਗ ਲਿਖਿਆ ਹੈ। ਉਥੇ ਸਤਿਗੁਰੂ ਦੇ ਮਨੁੱਖ ਸਵਾਂਗੀ ਹੋਣ ਦਾ ਵਰਣਨ ਇਉਂ ਕੀਤਾ ਹੈ।

"ਯਦਪ ਮਾਇਆ ਮੋਹ ਕੀ ਰੰਚਕ ਨਹੀਂ ਸੁਰੀਤ ।<br>
ਮਾਨੁਖ ਤਨ ਅਵਤਾਰ ਹੋਇ ਸਵਾਂਗ ਨਿਭਾਹੇ ਪ੍ਰੀਤ ।<br>
ਤਨ ਕਰ ਰੀਤ ਜਗਤ ਕੀ ਕਰੇਂ ਮਨ ਕਰ ਸਦਾ ਨਿਰਲੇਪ ਠਰਹਰੇ"<br>
(ਪੰਨਾ ੨੯੬)

(ੳ) ਵਰਤਮਾਨ ਸਮੇਂ ਵਿਚ 'ਸਤਿਗੁਰੂ ਦੀ ਪਦਵੀ ਦੀ ਉਸ ਮਹਾਨਤਾ ਵਿਚ ਫ਼ਰਕ ਔਂਦਾ ਦਿਸਦਾ ਹੈ ਜਦੋਂ ਆਮ ਲੀਡਰਾਂ ਵਾਂਗ ਹੀ ਸਤਿਗੁਰੂ ਨੂੰ ਵੀ ਉਸੇ ਕਤਾਰ ਵਿਚ ਸਮਝਿਆ ਜਾਂਦਾ ਹੈ। ਕਿਸੇ ਹੋਰਸ ਵਾਸਤੇ ਕੁਛ ਹੋਵੇ, ਪਰ ਸਿੱਖਾਂ ਲਈ ਸਤਿਗੁਰੂ ਸਰਬ ਸ਼ਰੋਮਣੀ ਹੈ ਅਕਾਲ ਪੁਰਖ ਦੀ ਜੋਤ ਹੈ ਉਸ ਦਾ ਸਾਨੀ ਹੋਰ ਕੋਈ ਨਹੀਂ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਆਗਮਨ ੧੮੭੨ ਬਿਕ੍ਰਮੀ ਵਿਚ ਹੋਇਆ। ਆਪ ਦੀ ਬਾਲ ਅਵਸਥਾ ਦੂਜੇ ਬਾਲਕਾਂ ਨਾਲੋਂ ਵਿਲੱਖਯਣ ਸੀ। ਜਿਥੇ ਆਮ ਬਾਲਕ ਖੇਡਣ ਵਿਚ ਰੁਝੇ ਹੋਏ ਰਹਿੰਦੇ ਉਥੇ ਆਪ ਸ਼ਬਦ ਪੜ੍ਹਦੇ ਜਾਂ ਭਜਨ ਕਰਦੇ। ਜੋ ਕੋਈ ਬਾਲਕ ਆਪ ਦੀ ਸੰਗਤ ਕਰਦੇ ਤਾਂ ਉਨ੍ਹਾਂ ਨੂੰ ਵੀ ਭਜਨ ਕਰਨ ਜਾਂ ਸ਼ਬਦ ਪੜ੍ਹਨ ਲਾ ਲੈਂਦੇ। ਬਾਲ ਸਖਾਈਆਂ ਵਿਚ ਆਪ ਜੀ ਦੇ ਵਿਲੱਖਯਣ ਹੋਣ ਬਾਰੇ ਪ੍ਰਸਿੱਧੀ ਸੀ।

ਭਾਵੇਂ ਆਪ ਦਾ ਮਿਲਾਪ ਸ੍ਰੀ ਗੁਰੂ ਬਾਲਕ ਸਿੰਘ ਜੀ ਨਾਲ ਕਈ ਸਾਲ ਬਾਅਦ ਹੋਇਆ, ਪਰ ਆਪਦਾ ਬਾਲ ਅਤੇ ਯੁਵਾ ਅਵਸਥਾ ਦਾ ਜੀਵਨ ਆਮ ਲੋਕਾਂ ਨਾਲੋਂ ਵਖਰਾ ਸੀ।

ਜਦ ਆਪ ਭਰ ਜਵਾਨੀ ਵਿਚ ਪ੍ਰਵਿਰਤ ਹੋਏ ਤਦ ਫ਼ੌਜ ਵਿਚ ਭਰਤੀ ਹੋਏ। ਇਹ ਉਹ ਸਮਾਂ ਸੀ ਜਦੋਂ ਸਿੱਖ ਤਾਂ ਰਾਜ-ਮਦ ਵਿਚ ਮਸਤ ਹੋ ਕੇ ਸਿੱਖੀ ਵਲੋਂ ਗਿਰਾਵਟ ਵਲ ਆ ਰਹੇ ਸਨ ਅਤੇ ਫਰੰਗੀ ਬਾਕੀ ਦੇ ਭਾਰਤ ਨੂੰ ਸਰ ਕਰਕੇ ਪੰਜਾਬ ਦੀ ਸਿਸਤ ਲੈ ਰਹੇ ਸਨ।

ਸਾਰੇ ਭਾਰਤ ਨੂੰ ਅੰਗਰੇਜ਼ਾਂ ਨੇ ਹੌਲੀ ਹੌਲੀ ਇਸ ਢੰਗ ਨਾਲ ਸਰ ਕੀਤਾ ਸੀ ਕਿ ਆਪਣ ਤਹਿਤ ਹੇਠ ਆਏ ਹੋਏ ਦੇ ਨਾਲ ਲਗਦੇ ਇਲਾਕੇ ਵਿਚ ਆਪਣੇ ਏਜੰਟ ਭੇਜ ਕੇ ਉਥੋਂ ਦੇ ਲੋਕਾਂ ਨੂੰ ਧਰਮ-ਹੀਨ ਅਤੇ ਦੇਸ਼ ਪਿਆਰ ਰਹਿਤ ਕਰ ਦਿੰਦੇ ਫਿਰ ਸਵੈ-ਲਾਲਚ ਭਰਪੂਰ ਲੋਕਾਂ ਨੂੰ ਜਿਵੇਂ ਚਾਹੁੰਦੇ ਦਬਾ ਲੈਂਦੇ ਅਤੇ ਆਪਣੇ ਰਾਜ ਵਿਚ ਮਿਲਾ ਲੈਂਦੇ।

ਸਿੱਖ ਰਾਜ ਦਾ ਅੰਤ ਸਮਾਂ ਵਾਸਤਵ ਵਿਚ ਸਿੱਖੀ ਦਾ ਹੀ ਅੰਤ ਸਮਾਂ ਸੀ। ਸਿੱਖ ਰਾਜ ਦੇ ਖ਼ਾਤਮੇ ਦਾ ਕਾਰਣ ਸਿੱਖ ਆਪ ਹੀ ਸਨ ਹੋਰ ਕਿਸੇ ਨੂੰ ਇਸ ਦਾ ਜ਼ਿਮੇਂਵਾਰ ਠਹਿਰਾਉਣਾ ਠੀਕ ਨਹੀਂ। ਵਿਗਿਆਨਕ ਢੰਗ ਨਾਲ ਮੌਸਮ ਦਸਣ ਵਾਲਿਆਂ ਅਨੁਸਾਰ ਜਦ ਧਰਤੀ ਦੇ ਕਿਸੇ ਟੁਕੜੇ ਵਿਚ ਗਰਮੀ ਬਹੁਤੀ ਹੋ ਜਾਂਦੀ ਹੈ ਤਾਂ ਓਥੋਂ ਪਤਲੀ ਅਤੇ ਹਲਕੀ ਹੋ ਕੇ ਹਵਾ ਉਪਰ ਨੂੰ ਚਲੀ ਜਾਂਦੀ ਹੈ। ਉਸ ਖ਼ਾਲੀ ਹੋਈ ਹੋਈ ਜਗ੍ਹਾ ਰੋਕਣ ਵਾਸਤੇ ਇਧਰੋਂ ਉਧਰੋਂ ਤੇਜ਼ੀ ਨਾਲ ਹਵਾ ਆਉਂਦੀ ਹੈ। ਇਸੇ ਤਰ੍ਹਾਂ ਸਿੱਖੀ ਨਿਯਮਾਂ ਨੂੰ ਛੱਡਕੇ ਜਦ ਸਿੱਖ ਸਿਰਫ਼ ਰਾਜ ਸਾਂਭਣ ਦੇ ਮਗਰ ਪੈ ਗਏ ਤਾਂ ਰਾਜ ਤਾਂ ਉਨ੍ਹਾਂ ਕੋਲ ਕੀ ਰਹਿਣਾ ਸੀ, ਸਿੱਖੀ ਤੋਂ ਪਹਿਲਾਂ ਹੀ ਬੇਖ਼ਬਰੇ ਹੋ ਚੁਕੇ ਸਨ, ਬਲਕਿ ਮਨੁੱਖੀ ਪਧਰ ਤੋਂ ਵੀ ਥੱਲੇ ਆ ਡਿਗੇ। ਨੁਕਸਾਨ ਕਿਸੇ ਦਾ ਨਹੀਂ, ਆਪਣਾ ਹੀ ਕੀਤਾ।

ਮਹਾਰਾਜਾ ਰਣਜੀਤ ਸਿੰਘ ਵੇਲੇ ਵੀ ਗਿਰਾਵਟ ਆ ਚੁਕੀ ਸੀ। ਪਰ ਮਹਾਰਾਜਾ ਸਿੱਖੀ ਨਿਯਮਾਂ ਦਾ ਸਤਿਕਾਰ ਕਰਨ ਵਾਲਾ ਸੀ ਤਾਹੀਏਂ ਉਸ ਨੇ ਏਡੇ ਵਡੇ ਪੰਜਾਬ ਦਾ ਮਾਲਕ ਹੁੰਦਿਆਂ ਹੋਇਆਂ ਆਪਣੇ ਆਪ ਨੂੰ ਬਾਬੇ ਫੂਲਾ ਸਿੰਘ ਦੇ ਹੁਕਮ ਅਨੁਸਾਰ ਦਰਬਾਰ ਸਾਹਿਬ ਵਿਚ ਬੇਰੀ ਨਾਲ ਬਨ੍ਹਵਾਇਆ। ਸਿੱਖੀ ਦੀ ਇਸ ਗਿਰਾਵਟ ਵਾਲੀ ਦਸ਼ਾ ਦੇ ਦਿਨਾਂ ਵਿਚ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਿੱਖ ਫ਼ੌਜ ਵਿਚ ਭਰਤੀ ਹੋਏ ਸਨ। ਜਿਵੇਂ ਛੋਟੀ ਅਵਸਥਾ ਵਿਚ ਹੀ ਆਪ ਆਮ ਬਾਲਕਾਂ ਨਾਲੋਂ ਵਿਲਖਯਣ ਸਨ। ਇਵੇਂ ਹੀ ਫ਼ੌਜ ਵਿਚ ਆਪ ਆਮ ਫ਼ੌਜੀਆਂ ਨਾਲੋਂ ਵਿਲਖਯਣ ਸਨ। ਜਿਸ ਪਲਟਣ ਵਿਚ ਆਪ ਜੀ ਸਨ ਉਸ ਦਾ ਨਾਮ ਹੀ ਆਪ ਜੀ ਦੇ ਪ੍ਰਭਾਵ ਸਦਕਾ ਭਗਤਾਂ ਵਾਲੀ ਪਲਟਣ ਪ੍ਰਸਿਧ ਹੋ ਗਿਆ ਸੀ। ਆਪ ਜੀ ਤੋਂ ਪ੍ਰਭਾਵਿਤ ਹੋ ਕੇ ਕਈ ਸਿੱਖ ਫ਼ੌਜੀਆਂ ਨੇ ਉਸ ਵੇਲੇ ਦੇ ਦੁਰਾਚਾਰੀ ਫ਼ੌਜੀਆਂ ਨਾਲੋਂ ਆਪਣੇ ਸੰਬੰਧ ਤੋੜ ਲਏ ਸਨ। ਆਪ ਜੀ ਨੂੰ ਫ਼ੌਜ ਵਿਚ ਮਸਤਾਨਾ ਕਰਕੇ ਵੀ ਸੰਬੋਧਨ ਕਰਦੇ ਸਨ।

ਜੰਗ ਨੂੰ ਤੁਰਨ ਵੇਲੇ ਕੜਾਹ ਪ੍ਰਸਾਦ ਕਰਕੇ ਭੋਗ ਪਾ ਕੇ ਅਰਦਾਸਾ ਕਰ ਕੇ ਤੁਰਨਾ ਸੀ। ਕਈਆਂ ਵਿਚੋਂ ਆਖਿਆ ਕਿ ਮਸਤਾਨੇ ਨੂੰ ਆ ਲੈਣ ਦਿਓ। ਜਦ ਸ੍ਰੀ ਸਤਿਗੁਰੂ ਜੀ ਆਏ ਤਾਂ ਸੋਟੇ ਦੀ ਅੜੇਸ ਦੇ ਕੇ ਕੜਾਹ ਪ੍ਰਸਾਦ ਵਾਲੀ ਪਰਾਤ ਦੂਰ ਚਲਾ ਕੇ ਮਾਰੀ। ਬਹੁਤਿਆਂ ਇਸ ਨਿਆਦਰੀ ਦਾ ਬੜਾ ਗ਼ੁੱਸਾ ਕੀਤਾ। ਪਰ ਸ੍ਰੀ ਸਤਿਗੁਰੂ ਜੀ ਨੇ ਨਾਲ ਹੀ ਇਹ ਬਚਨ ਕੀਤਾ ਕਿ ਲਵੌਣਾ ਹੋਵੇ ਗੁਰੂ ਨੂੰ ਭੋਗ ਅਤੇ ਕੜਾਹ ਪ੍ਰਸਾਦ ਕਰਵਾਓ ਹੁਕਾ ਪੀਣਿਆਂ ਤੋਂ ? ਫਿਰ ਕੁਛ ਸਿਆਣਿਆਂ ਨੇ ਆਖਿਆ ਕਿ ਪਤਾ ਕਰੋ। ਜਾਂ ਪਤਾ ਕੀਤਾ, ਜਿਸ ਹਲਵਾਈ ਤੋਂ ਕੜਾਹ ਪ੍ਰਸਾਦ ਕਰਾਇਆ ਸੀ ਉਹ ਮੰਨ ਗਿਆ ਕਿ ਜਿਸ ਚਾਟੀ ਵਿਚੋਂ ਕੜਾਹ ਪ੍ਰਸਾਦ ਵਿਚ ਪਾਣੀ ਪਾਇਆ ਹੈ ਉਸ ਵਿਚੋਂ ਆਪਣਾ ਹੁਕੇ ਵਾਲਾ ਲਲੇਰਾ ਮੈਂ ਪਹਿਲਾਂ ਡੁਬੋ ਕੇ ਕਢਿਆ ਸੀ। ਇਹ ਸੁਣ ਕੇ ਸਭ ਨੂੰ ਤਸੱਲੀ ਹੋਈ ਕਿ ਸਤਿਗੁਰੂ ਜੀ ਨੇ ਠੀਕ ਆਖਿਆ ਹੈ।

ਫਿਰ ਸ੍ਰੀ ਸਤਿਗੁਰੂ ਜੀ ਤੋਂ ਇਹ ਵੀ ਪੁੱਛਿਆ ਗਿਆ ਕਿ ਕੀ ਅਸੀਂ ਜੰਗ ਜਿੱਤ ਕੇ ਆਵਾਂਗੇ ? ਹਜ਼ੂਰ ਸੂਰਜ ਵਲ ਚੇਹਰਾ ਕਰਕੇ ਇਕ ਲੱਤ ਦੇ ਭਾਰ ਥੋੜ੍ਹਾ ਚਿਰ ਖੜੇ ਰਹੇ, ਅਤੇ ਖੜੇ ਖੜੇ ਡਿਗ ਪਏ। ਉਠ ਕੇ ਆਖਣ ਲਗੇ ਤੁਸੀਂ ਜਿਤੋਗੇ ਨਹੀਂ ਹਾਰ ਕੇ ਆਓਗੇ।

ਜੰਗ ਵਿਚ ਸਿੱਖਾਂ ਨੇ ਬੁਰੀ ਤਰ੍ਹਾਂ ਹਾਰ ਖਾਧੀ। ਓਧਰ ਤਾਂ ਵਿਦੇਸ਼ੀ ਮੁਲਕ ਦਬੀ ਆ ਰਹੇ ਸਨ ਓਧਰ ਸਿੱਖੀ ਦੀ ਇਹ ਦਸ਼ਾ ਸੀ ਕਿ ਇਸ਼ਨਾਨ ਪਾਣੀ ਭਜਨ ਬਾਣੀ ਅਤੇ ਸੇਵਾ ਦਾ ਕਿਸੇ ਨੂੰ ਕੋਈ ਚੇਤਾ ਹੀ ਨਹੀਂ ਸੀ ਰਿਹਾ। ਸਗੋਂ ਆਪਸ ਵਿਚ ਇਕ ਦੂਜੇ ਨੂੰ ਮਾਰਨ ਤੇ ਜ਼ੋਰ ਦੇ ਰਹੇ ਸਨ।

ਗਿਆਨੀ ਗਿਆਨ ਸਿੰਘ ਜੀ ਨੇ ਉਸ ਵੇਲੇ ਦੀ ਸਿੱਖੀ ਦੀ ਦਸ਼ਾ ਨੂੰ ਇਉਂ ਚਿਤ੍ਰਿਤ ਕੀਤਾ ਹੈ :

ਜਾਗ ਜਿਨ ਕੇ ਬਡੇਰੇ, ਬਾਣੀ ਪੜ੍ਹਤੇ ਸਵੇਰੇ, ਗੁਰੂ ਗ੍ਰੰਥ ਬਿਨ ਹੇਰੇ,
ਅਨ ਜਲ ਪਾਨ ਨ ਕਰੈਂ। ਤਿਨ ਹੀ ਕੇ ਨਾਤੀ ਧੂਪ ਦੀਪ ਕੀ ਕਹਾਂ ਬਖਯਾਤੀ,
ਪਾਇ ਹੈਂ ਨ ਭਾਤੀ ਮੂਸ ਗ੍ਰੰਥ ਬਾਤ ਜੋ ਪਰੈਂ। ਜਪੁਜੀ ਨ ਰਹੁਰਾਸ ਪੜ੍ਹੈਂ।
ਸੁਨੈ ਕਥੀ ਖ਼ਾਸ, ਔਰ ਜੋ ਪੜ੍ਹਤ ਪਾਸ ਹਾਸ ਤਿਨ ਯੋਂ ਰਰੈਂ। ਕਹਾਂ ਰੱਬ
ਬਹਿਰਾ ਹੈ ਗਹਿਰਾ ਪੁਕਾਰੈ ਜੋ ਤੂੰ ਸ਼ਹਿਰਾ ਮੇਂ ਜਾਇ ਲੁਕਮੇ ਰਜਾਇਲੇ ਤਰੈ।

ਇਥੇ ਹੀ ਬਸ ਨਹੀਂ ਸਿੱਖਾਂ ਦਾ ਪਹਿਰਾਵਾ ਵੀ ਬਦਲ ਗਿਆ। ਦਾੜ੍ਹੀ ਬੰਨ੍ਹਣ ਜਾਂ ਪਾੜ੍ਹਨ ਦਾ ਰਿਵਾਜ ਸਿੱਖਾਂ ਵਿਚ ਨਹੀਂ ਸੀ। ਮਹਾਰਾਜਾ ਰਣਜੀਤ ਸਿੰਘ ਤੱਕ ਇਹ ਮਰਯਾਦਾ ਕਾਇਮ ਰਹੀ। ਪਰ ਮਹਾਰਾਜਾ ਸ਼ੇਰ ਸਿੰਘ ਨੇ ਦਾੜ੍ਹੀ ਬੰਨ੍ਹੀ ਅਤੇ ਬਾਕੀ ਦੇ ਪਹਿਰਾਵੇ ਨੂੰ ਆਪਣੀ ਇੱਛਾ ਅਨੁਸਾਰ ਬਦਲਿਆ। ਇਸ ਦਾ ਵਰਣਨ ਕਰਦਿਆਂ ਗਿਆਨੀ ਗਿਆਨ ਸਿੰਘ ਜੀ ਨੇ ਆਪਣੇ ਕਬਿਤਾਂ ਵਿਚ ਲਿਖਿਆ ਹੈ :

ਮਹਾਰਾਜ ਨੇ ਰਹਾਨਾ ਪੰਥ ਕਾ ਪੁਰਾਣਾ ਢੰਗ,
ਫੇਰ ਬਦਲਾਨਾ ਰੰਗ ਕੂਪ ਭੰਗ ਜਿਉਂ ਪਰੈਂ।

ਖੂਹ ਵਿਚ ਜੇ ਭੰਗ ਸੁੱਟ ਦਿਤੀ ਜਾਵੇ ਤਾਂ ਪਾਣੀ ਦਾ ਰੰਗ ਅਤੇ ਸਵਾਦ ਦੋਵੇਂ ਹੀ ਖ਼ਰਾਬ ਹੋ ਜਾਂਦੇ ਹਨ। ਇਸੇ ਤਰ੍ਹਾਂ ਦਾੜ੍ਹੀਆਂ ਬੰਨ੍ਹਣ ਅਤੇ ਪਹਿਰਾਵੇ ਬਦਲਨ ਨਾਲ ਪੰਥ ਦਾ ਰੰਗ ਢੰਗ ਬਦਲ ਗਿਆ।

ਉਸ ਸਮੇਂ ਦੀ ਸਿੱਖੀ ਦੀ ਦਸ਼ਾ ਨੂੰ ਦੇਖਦਿਆਂ ਗਿਆਨੀ ਜੀ ਨੇ ਦੁਖੀ ਹੋ ਕੇ ਲਿਖਿਆ ਹੈ —

ਸਿੱਖੀ ਦਸਮੇਸ਼ ਕੀ; ਸੋ ਕੀ ਅਪਰ ਦੇਸ ਕੀ, ਅਸਿੱਖੀ ਪਰੀ ਪੇਸ਼ਗੀ,
ਛਿੰਨਾਰ ਬਨ ਠਨ ਕੇ।

੧੮੯੮ ਬਿਕ੍ਰਮੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਫ਼ੌਜ ਦੇ ਨਾਲ ਉਤਰੀ ਸਰਹੱਦ ਵਲ ਗਏ ਹਜ਼ਰੋਂ ਜਾ ਕੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਦਾ ਜਸ ਸੁਣ ਕੇ ਦਰਸ਼ਨ ਕਰਨ ਗਏ। ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਉਸ ਸਮੇਂ ਆਦਿ ਸ੍ਰੀ ਗ੍ਰੰਥ ਸਾਹਿਬ ਤੋਂ ਕਥਾ ਕਰ ਰਹੇ ਸੀ ਅਤੇ ਸ਼ਬਦ ਆਇਆ ਸੀ :

"ਠਾਕੁਰ ਤੁਮ ਸਰਣਾਈ ਆਇਆ। ਉਤਰ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨ ਪਾਇਆ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਖ ਕੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਉਠ ਖੜੇ ਹੋਏ ਅਤੇ ਆਖਿਆ ਆਓ ਠਾਕੁਰ ਜੀ ਅਸੀਂ ਤੁਹਾਨੂੰ ਬੜੇ ਚਿਰ ਦੇ ਉਡੀਕਦੇ ਸਾਂ। ਬੜੇ ਅਦਬ ਨਾਲ ਬਿਠਾਇਆ ਭਜਨ ਅਤੇ ਗੁਰਤਾ ਦੀ ਦਾਤ ਮਰਯਾਦਾ ਅਨੁਸਾਰ ਦਿਤੀ। ਇਸ ਦ੍ਰਿਸ਼ਯ ਨੂੰ ਗਿਆਨੀ ਗਿਆਨ ਸਿੰਘ ਜੀ ਆਪਣੇ ਪੰਥ ਪ੍ਰਕਾਸ਼ ਵਿਚ ਇਸ ਤਰ੍ਹਾਂ ਅੰਕਿਤ ਕਰਦੇ ਹਨ :

ਬਾਲਕ ਮ੍ਰਿਗੇਸ਼ ਦਾ ਵਿਸ਼ੇਸ਼ ਯਸ ਸੁਨ ਸੋਊ, ਕੋਕਿਲ ਬਤਕ ਸੁਤ ਸਮ ਹੁਲਸਾਇਕੇ।
ਪੂਰਾ ਪੁੰਨਯ ਪੁੰਜ ਜਾਗਿਓ ਰੰਗਨ ਮੈਂ ਖੂਬ ਰਾਂਗਿਓ ਬਡਭਾਗੀ ਪਰੇਮ ਜਾਗਿਓ ਗਹੇ ਪਗ ਜਾਇਕੇ।
ਪੇਖ ਅਧਿਕਾਰੀ ਈਸ ਅੰਸ ਅਵਤਾਰੀ ਤਹੁ ਬਾਲਕ ਮ੍ਰਿਗਾਰੀ ਦੀਓ ਨਾਮ ਮੁਦ ਥਾਇਕੇ।
ਸਾਰ ਚਾਰ ਵੇਦਨ ਕੋ ਭ੍ਰਮ ਭੇਦ ਛੇਦਨ ਕੋ ਦਾਇ ਨਿਰਵੇਦਨ ਕੋ ਦੁੱਖ ਦੋਖ ਘਾਇਕੇ।

ਆਪ ਨੇ ਵਾਪਸ ਆ ਕੇ ਫ਼ੌਜ ਦੀ ਨੌਕਰੀ ਛਡ ਦਿਤੀ ਅਤੇ ਸ੍ਰੀ ਭੈਣੀ ਸਾਹਿਬ ਆ ਕੇ ਲੋਹੇ ਅਤੇ ਕਪੜੇ ਦੀ ਦੁਕਾਨ ਪਾਈ। ਆਏ ਗਏ ਨੂੰ ਪ੍ਰਸ਼ਾਦਾ ਵੀ ਛਕਾਉਂਦੇ ਅਤੇ ਨਾਮ ਦੀ ਦਾਤ ਵੀ ਦਿੰਦੇ।

'ਗੁਰ ਪ੍ਰਤਾਪ ਸੂਰਜ' ਗ੍ਰੰਥ ਵਿਚ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ ਕਿ ਸਿੱਖਾਂ ਦੇ ਪੁੱਛਣ ਤੇ ਦਸਮੇਸ਼ ਜੀ ਨੇ ਫ਼ਰਮਾਇਆ ਸੀ :

"ਬੇਰ ਗਯਾਰਵੀਂ ਜਬ ਹਮ ਆਵੈਂ । ਤਾਂ ਤੇ ਕੋਇਕ ਹਮ ਲੱਖ ਪਾਵੈਂ ।

(ਪੰਨਾ ੫੬੪੨)

ਸੋ ਗੁਰੂ ਬਾਲਕ ਸਿੰਘ ਜੀ ਗੁਪਤ ਰੂਪ ਵਿਚ ਹੀ ਰਹੇ । ਉਸ ਇਲਾਕੇ ਦੇ ਰਹਿਣ ਵਾਲਿਆਂ ਕੁਝ ਵਿਅਕਤੀਆਂ ਨੂੰ ਉਨ੍ਹਾਂ ਬਾਰੇ ਪਤਾ ਸੀ ।

ਜੇ ਇਤਿਹਾਸ ਨੂੰ ਗਹੁ ਨਾਲ ਵਾਚੀਏ ਤਾਂ ਪਤਾ ਲਗਦਾ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦਸਮੇਸ਼ ਜੀ ਦੀ ਚਲਾਈ ਹੋਈ ਮਰਯਾਦਾ ਨੂੰ ਹੀ ਆਮ ਕਰਕੇ ਪ੍ਰਸਿੱਧ ਕੀਤਾ ਹੈ ।

ਭਾਰਤ ਦਾ ਪੁਰਾਣਾ ਇਤਿਹਾਸ ਇਸ ਗੱਲ ਦਾ ਸਾਖੀ ਹੈ ਕਿ ਧਰਮ ਵਿਚ ਸੁਦ੍ਰਿੜ੍ਹ ਰਹਿਣ ਵਾਲੇ ਮਹਾਂਪੁਰਖਾਂ ਤੋਂ ਹੀ ਆਮ ਲੋਕਾਂ ਨੂੰ ਜੀਵਨ-ਪਧਰ ਉਚਾ ਕਰਨ ਦੀ ਪਰੇਰਣਾ ਮਿਲੀ ਸਾਰ ਕੁਤਾਵਲੀ ਵਿਚ ਲਿਖਿਆਂ ਹੈ :

"ਧਰਮ ਸਰਬ ਸੁਖ ਖਾਨ ਜਾਨ ਸਭ ਕੋ ਹਿਤਕਾਰੀ ।
ਧਰਮ ਧਰੇ ਬੁਧਿਵਾਨ ਨਿਰੰਤਰ ਚਿਤ ਮਝਾਰੀ ।"

ਮਨੂ ਸਿਮ੍ਰਿਤਿ ਦੇ ਅਧਿਆਇ ੬ ਸਲੋਕ ੯੨ ਵਿਚ ਧਰਮ ਦੇ ਦਸ ਅੰਗ ਲਿਖੇ ਹਨ । ਯਾਨੀ ੧. ਧੀਰਜ ੨. ਖਿਮਾਂ ੩. ਮਨ ਵਸ ਕਰਨਾਂ ੪. ਚੋਰੀ ਦਾ ਤਿਆਗ ੫. ਪਵਿੱਤ੍ਰਤਾ ੬. ਇੰਦ੍ਰੀਆਂ ਨੂੰ ਕੁਕਰਮਾਂ ਤੋਂ ਰੋਕਣਾ ੭. ਨਿਰਮਲ ਬੁੱਧ ੮. ਵਿਦਿਆ ਦਾ ਅਭਿਆਸ ੯. ਸੱਚ ੧੦. ਕ੍ਰੋਧ ਦਾ ਤਿਆਗ ।

ਉਂਞ ਧਰਮ ਸ਼ਬਦਾਂ ਦਾ ਅਰਥ ਹੈ ਜੋ ਸੰਸਾਰ ਨੂੰ ਧਾਰਨ ਕਰਦਾ ਹੈ ਜਾਂ ਦੂਸਰੇ ਸ਼ਬਦਾਂ ਵਿਚ ਜਿਸ ਦੇ ਆਸਰੇ ਇਹ ਸੰਸਾਰ ਹੈ । ਸੰਸਾਰ ਵਿਚ ਇਸ ਪਵਿਤ੍ਰ ਵਸਤੂ ਨੂੰ ਦੇਣ ਲਈ ਹੀ ਦਸਮੇਸ਼ ਜੀ ਦਾ ਅਵਤਾਰ ਹੋਇਆ । ਆਪ ਨੇ ਆਪਣਾ ਇਸ ਸੰਸਾਰ ਵਿਚ ਆਉਣ ਦਾ ਕਾਰਣ ਹੀ ਇਹ ਦਸਿਆ ਹੈ :

"ਹਮ ਇਹ ਕਾਜ ਜਗਤ ਮੋਂ ਆਏ, ਧਰਮ ਹੇਤ ਗੁਰਦੇਵ ਪਠਾਏ"
"ਇਹੈ ਕਾਜ ਧਰਾ ਹਮ ਜਨਮੰ, ਸਮਝ ਲੇਹੁ ਸਾਧੂ ਸਭ ਮਨਮੰ ।
ਧਰਮ ਚਲਾਵਨ ਸੰਤ ਉਬਾਰਨ, ਦੁਸ਼ਟ ਸਭਨ ਕੋ ਮੂਲ ਉਖਾ ਰਨ ।"

(ਬਚਿਤ੍ਰ ਨਾਟਕ)

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵੀ ਧਰਮ ਨੂੰ ਜੀਵਨ ਦਾ ਸਰਵ ਸ਼ਰੋਮਣੀ ਅੰਗ ਮੰਨਦਿਆਂ ਹੋਇਆਂ ਆਪ ਦੇ ਰਹਿਤਨਾਮੇ ਵਿਚ ਫ਼ਰਮਾਇਆ :

"ਹੋਰ ਸਭ ਨੇ ਹੱਥ ਜੋੜਨੇ ਪਰਮੇਸ਼ਰ ਅਗੇ ਜੋ ਹੇ ਮਹਾਰਾਜ ਸਾਡਾ ਧਰਮ ਬਣਿਆ ਰਹੇ ।"

ਅਤੇ ਇਸੇ ਕਰਕੇ ਆਪ ਨੇ ਸਿੱਖੀ ਪਚਾਰ ਦਾ ਮੁੱਢ ਵੀ ੧੫੮ ਸਾਲ ਬਾਅਦ ਠੀਕ ਵਿਸਾਖੀ ਵਾਲੇ ਦਿਨ ਹੀ ਬੰਨ੍ਹਿਆ । ਦਸਮੇਸ਼ ਜੀ ਦੀ ਰੀਤੀ ਅਪਣਾਉਂਦਿਆਂ ਹੋਇਆਂ ਆਪ ਨੇ ਵੀ ਸੰਮਤ ੧੯੧੪ ਦੀ ਵਿਸਾਖੀ ਵਾਲੇ ਦਿਨ ਪਹਿਲਾਂ ਪੰਜ ਪਿਆਰੇ (ਬਾਬਾ ਕਾਨ੍ਹ ਸਿੰਘ ਜੀ ਨਿਹੰਗ, ਬਾਬਾ ਲਾਭ ਸਿੰਘ ਜੀ ਰਾਗੀ ਸੂਰਮਾ, ਬਾਬਾ ਆਤਮਾ ਸਿੰਘ ਜੀ ਆਲਮਹਾਰ, ਬਾਬਾ ਨੈਣਾ ਸਿੰਘ ਜੀ ਅਤੇ ਬਾਬਾ ਸੁਧ ਸਿੰਘ ਜੀ) ਸਾਜੇ ਇਨ੍ਹਾਂ ਨੂੰ ਸਿੱਖੀ ਨਿਯਮਾਂ ਵਿਚ ਐਸੇ ਪ੍ਰਪੱਕ ਕੀਤਾ ਕਿ ਇਨ੍ਹਾਂ ਨੇ ਕਈ ਹਜ਼ਾਰ ਪ੍ਰਾਣੀਆਂ ਨੂੰ ਕੁਕਰਮਾਂ ਤੋਂ ਹਟਾ ਕੇ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਅੱਜ ਕਲ੍ਹ ਦੀ ਤਰ੍ਹਾਂ ਪ੍ਰਚਾਰ ਕਰਨ ਦਾ ਜਾਂ ਵਿਆਖਿਆ ਕਰਨ ਦਾ ਰਿਵਾਜ ਨਹੀਂ ਸੀ । ਸਭ ਤੋਂ ਪਹਿਲਾਂ ਕਾਰਜ ਜੋ ਆਪ ਜੀ ਨੇ ਸਿੱਖੀ ਪ੍ਰਚਾਰ ਦਾ ਕੀਤਾ, ਏਡਾ ਵਡਾ ਆਤਮਕ ਬਲ ਦਿਤਾ ਕਿ ਜੋ ਉਨ੍ਹਾਂ (ਸਿੰਘਾਂ) ਦਾ ਦਰਸ਼ਨ ਕਰਦੇ ਸੀ ਉਹ ਸਿੰਘ ਸਜ ਜਾਂਦੇ ਸੀ । ਇਹ ਇਕ ਐਸਾ ਮਹਾਨ ਕਾਰਜ ਸੀ ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਵਿਚ ਹੀ ਹੋਇਆ ਅਤੇ ਨਿਰਸੰਦੇਹ ਹੀ ਪਹਿਲਾ ਆਖਿਆ ਜਾ ਸਕਦਾ ਹੈ ।

ਜੋ ਸ੍ਰੀ ਸਤਿਗੁਰੂ ਜੀ ਦੇ ਅਨੁਯਾਈ ਨਹੀਂ ਹੋਏ ਉਹ ਵੀ ਸਿੱਖੀ ਪ੍ਰਚਾਰ ਦੇ ਇਸ ਜਾਦੂ ਵਰਗੇ ਅਸਰ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹੇ ।

ਗਿਆਨੀ ਗਿਆਨ ਸਿੰਘ ਜੀ ਨਿਰਮਲੇ ਮਹਾਤਮਾਂ ਸਨ, ਨਾਮਧਾਰੀ ਨਹੀਂ ਸਨ । ਉਸ ਵੇਲੇ ਦੇ ਵਿਰੋਧੀਆਂ

ਨੇ ਉਨ੍ਹਾਂ ਦੇ ਮਨ ਵਿਚ ਕਈ ਤਰ੍ਹਾਂ ਦੇ ਸ਼ੱਕ ਪਾਏ ਅਤੇ ਕਈਆਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸਿੰਘਾਂ ਦੀ ਸੋਭਾ ਵੀ ਕੀਤੀ। ਸੋ ਗਿਆਨੀ ਜੀ ਦੋਹਾਂ ਚੀਜ਼ਾਂ ਨੂੰ ਸਪੱਸ਼ਟ ਕਰਨ ਲਈ ਆਪ ਸ੍ਰੀ ਭੈਣੀ ਸਾਹਿਬ ਆਏ।

ਇਸੇ ਤਰ੍ਹਾਂ ਮੌਲਵੀ ਗ਼ੁਲਾਮ ਭੀਖ ਜਲੰਧਰ ਵਾਲੇ ਵੀ ਸ੍ਰੀ ਸਤਿਗੁਰੂ ਜੀ ਦੀ ਪ੍ਰਸਿਧੀ ਸੁਣ ਕੇ ਸ੍ਰੀ ਭੈਣੀ ਸਾਹਿਬ ਆਏ। ਉਨ੍ਹਾਂ ਨੇ ਆ ਕੇ ਜੋ ਕੁਛ ਆਪਣੀ ਅੱਖੀਂ ਦੇਖਿਆ ਉਸ ਤੋਂ ਪ੍ਰਭਾਵਿਤ ਹੋ ਕੇ ਉਹ ਤਾਰੀਖ਼ ਵਾਕਰੀ ਵਿਚ ਇਸ ਤਰ੍ਹਾਂ ਲਿਖਦੇ ਹਨ :

> ਮੈਂ ਖ਼ੁਦ ਭੈਣੀ ਗਿਆ ਔਰ ਦੇਖਾ ਕੂਕਿਓਂ ਨੇ ਜੋ ਤਰੀਕਾ ਅਖ਼ਤਿਆਰ ਕੀਆ ਹੈ ਵੁਹ ਔਰ ਕੁਛ ਨਹੀਂ ਹੈ ਵੁਹ ਅਸਲ ਮਜ਼ੁਬ ਸਿੱਖੋਂ ਕਾ ਹੀ ਹੈ, ਔਰ ਉਸੇ ਉਨਹੋਂ ਨੇ ਦੁਬਾਰਾ ਰੌਣਕ ਦੀ ਹੈ। ਮੈਲਾਨ ਉਨਕੀ ਤਬੀਅਤ ਕਾ ਅਸਲੀ ਰੁਖ ਸਿੱਖ ਮਜ਼ੁਬ ਕੀ ਜ਼ਾਨਬ ਹੈ, ਪਰ ਉਨਕੋ ਤਰੀਕ ਔਰ ਡੇਢ ਲਾਖ ਆਦਮੀਓਂ ਸੇ ਭੀ ਜ਼ਿਆਦਾ ਗਰੋਹ ਕੇ ਇਤਫ਼ਾਕ ਸੇ ਯਹ ਭੀ ਇਯਾਂ ਹੈ, ਕਿ ਯਹ ਲੋਗ ਗੁਰੂ ਗੋਬਿੰਦ ਸਿੰਘ ਕੇ ਤਰੀਕੇ ਪਰ ਚਲਤੇ ਹੈਂ। ਉਨਕੀ ਜੋਲਾਨੀਏ ਤਬਅ, ਸਖ਼ਤ ਗੁਜ਼ਰਾਨ, 'ਨੀਮ ਸਭੀ ਪੰਚਾਇਤੇ ਔਤ ਸਪਾਹੀਯਾਨਾ ਵਜ਼ਅ ਕੋ ਦੇਖ ਕਰ ਗੌਰਮਿੰਟ ਪੰਜਾਬ ਕੀ ਨਜ਼ਰ ਉਨ ਕੇ ਉਪਰ ਹੂਈ, ਔਰ ਉਨਹੋਂ ਨੇ ਉਨ ਕੇ ਸਰਗਰੋਹ ਕੋ ਨਿਗਾਹ ਮੇਂ ਰਖਾ ਥਾ।...
>
> ਨਾਨਕ ਸ਼ਾਹ ਕੀ ਤਰਹ ਰਾਮ ਸਿੰਘ ਭੀ ਹਰ ਕੌਮ ਔਰ ਹਰ ਜ਼ਾਤ ਕੇ ਆਦਮੀ ਕੋ ਆਪਣੇ ਮਜ਼ੁਬ ਵ ਫਿਰਕੇ ਮੇਂ ਮਿਲਾ ਲੇਤਾ ਰਹਾ। ਮੁਸਲਮਾਨੋਂ ਕੋ ਭੀ ਕੂਕਾ ਕਰ ਲੇਤਾ ਹੈ। ਇਨ ਕੂਕੋਂ ਮੇਂ ਅਕਸਰ ਨੀਚੀ ਜ਼ਾਤ ਕੇ ਲੋਗ ਮਿਸਲ ਪੰਜਾਬੀ ਜਾਟ, ਔਰ ਚਮਾਰ ਵਗ਼ੈਰਾ ਕੇ ਹੈਂ। ਅਕਾਇਦ ਉਨ ਕੇ ਸਾਫ਼ ਔਰ ਆਸਾਨ ਹੈ, ਯਾਨੀ ਬੁੱਤ ਪ੍ਰਸਤੀ ਕਿਸੀ ਤਰਹ ਕੀ ਜਾਇਜ਼ ਨਹੀਂ। ਕਿਸੀ ਜ਼ਾਤ ਕੀ ਕੈਦ ਨਹੀਂ ਹੈ।
>
> ਗੁਰੂ ਗੋਬਿੰਦ ਸਿੰਘ ਕੋ ਆਪਣਾ ਦੇਵਤਾ ਮਾਨਤੇ ਹੈਂ। ਹਰ ਕਿਸਮ ਕੀ ਬੁਰਾਈ ਕੋ ਗੁਨਾਂਹ ਜਾਨਤੇ ਹੈਂ। ਚੋਰੀ ਜਨਾਹਕਾਰੀ, ਸ਼ਰਾਬਖ਼ੋਰੀ ਔਰ ਕੁਲ ਮੁਸਕਰਾਤੇ ਫ਼ਸਾਦ, ਗੋਸ਼ਤ ਔਰ ਝੂਠ ਉਨ ਕੇ ਕਤਈ ਮਨਹ ਹੈ। ਜੋ ਕੋਈ ਕੂਕਾ ਹੋਤਾ ਹੈ ਔਰ ਯਹ ਮਜ਼ੁਬ ਅਖ਼ਤਿਆਰ ਕਰਤਾ ਹੈ, ਉਸ ਕੇ ਉਪਰ ਅਤਾਇਤ ਗੁਰੂ ਕੀ, ਔਰ ਪਾਬੰਦੀ ਅਕਾਇਦ ਕੀ ਔਰ ਜਫ਼ਾਕਸ਼ੀ ਔਰ ਜਾਂ ਫ਼ਸਾਨੀ ਜਬਰਨ ਲਾਜ਼ਮ ਕਰਾਤੇ ਹੈਂ। ਬੜਾ ਮਕੂਲਾ ਉਨ ਕੇ ਯਹ ਹੈ। 'ਮਰਨਾ ਕਬੂਲ ਕਰੋ ਜੀਨੇ ਕੀ ਖ਼ਾਹਸ਼ ਛੋੜੋ ਅਪਨੇ ਤਾਈਂ ਖ਼ਾਕ ਸਮਝੋ ਤਬ ਕੂਕਾ ਬਨੋ। 'ਕੂਕੋਂ' ਕਾ ਰੋਜ਼ ਰਾਤ ਕੋ ੩ ਬਜੇ ਉਠ ਕਰ ਨਹਾਨਾ ਹੋਤਾ ਹੈ, ਔਰ ਨਹਾ ਧੋ ਕਰ ਗ੍ਰੰਥ ਕੇ ਅਸ਼ਲੋਕ ਪੜ੍ਹਤੇ ਹੈਂ॥ ਉਨ ਕੋ ਤਮਾਮ ਉਮਰ ਨੇਕੀ ਔਰ ਨੇਕ ਚਲਨੀ ਕੀ ਤਾਕੀਦ ਕੀ ਜਾਤੀ ਹੈ...ਕੂਕਾ ਕੇ ਫਿਰਕੇ ਮੇਂ ਕਿਸੀ ਨੇ ਮੱਕਾਰ ਔਰ ਬਦਇਖ਼ਲਾਕ ਕਮ ਦੇਖਾ ਹੋਗਾ। ਇਨ ਲੋਗੋਂ ਕੇ ਬੜੇ ਗਰੋਹ ਕੋ ਦੇਖ ਕਰ ਮਾਲੂਮ ਹੋਤਾ ਹੈ ਕਿ ਇਸ ਜਦੀਦ ਫਿਰਕੇ ਕੀ ਬੜੀ ਜਲਦ ਤਰੱਕੀ ਹੂਈ ਹੈ। ਗਾਓਂ ਕੇ ਗਾਓਂ ਔਰ ਮੌਜ਼ਿਆਂ ਕੇ ਮੌਜ਼ਿਆਂ ਕੂਕੇ ਹੋ ਗਏ। ਜਿਸ ਵਕਤ ਗੁਰੂ ਨਾਨਕ ਜੀ, ਜੋ ਮੌਜੂਦ ਏ, ਨੇ ਸਿਲਸਿਲਾ ਅਰਸ਼ਾਦ ਸ਼ੁਰੂ ਕੀਆ, ਉਨ ਕੋ ਯਹ ਨਸੀਬ ਨ ਹੂਆ ਕਿ ਦਸ ਬਰਸ ਮੇਂ ਭੀ ਏਕ ਹਜ਼ਾਰ ਆਦਮੀ ਉਨ ਕੇ ਚੇਲੇਂ ਮੇਂ ਹੋਤਾ, ਉਸ ਕੇ ਮਜ਼ੁਬ ਕਾ ਅਰੂਜ ਪਿਛਲੇ ਮਸਨਦ ਨਸ਼ੀਨੋਂ ਕੇ ਵਕਤ ਮੇਂ ਹੂਆ ਥਾ। ਇਸ ਮੌਜੂਦ ਕੀ ਜ਼ਿੰਦਗੀ ਮੇਂ ਲਾਖੋਂ ਕੂਕਾ ਹੋ ਗਯਾ।...
>
> ਜਬ ਕਿ ਗੁਰੂ ਕੋ ਕੋਈ ਨਯਾ ਗਸ਼ਤੀ ਹੁਕਮ ਜਾਰੀ ਕਰਨਾ ਮਨਜ਼ੂਰ ਹੋਤਾ ਹੈ, ਤੋ ਵੁਹ ਲਿਖ ਕਰ ਏਕ ਕੂਕੇ ਕੋ ਦੇ ਦੇਤਾ ਹੈ, ਵੁਹ ਉਸ ਹੁਕਮ ਕੋ ਲੇਕਰ ਜਿਤਨਾ ਉਸ ਸੇ ਦੌੜਾ ਜਾਤਾ ਹੈ, ਖ਼ਬਰ ਕਰਤਾ ਹੂਆ ਦੌੜਤਾ ਹੈ ਔਰ ਫਰਮਾਬਰਦਾਰੀ ਅਪਨੇ ਗੁਰੂ ਕੀ ਅਪਨੇ ਉਪਰ ਫ਼ਰਜ਼ ਜਾਨਤਾ ਹੈ।
>
> ਜਬ ਵੁਹ ਥਕ ਕਰ ਚਲਨੇ ਕੇ ਕਾਬਲ ਨਹੀਂ ਰਹਿਤਾ, ਕਿਸੀ ਦੂਸਰੇ ਕੂਕੇ ਕੋ ਦੇ ਦੇਤਾ ਹੈ।

ਜਬ ਵੁਹ ਭੀ ਦੌੜਤਾ ਕੂਕਾਓਂ ਕੋ ਉਸ ਗਸ਼ਤੀ ਹੁਕਮ ਸ ਮਤਲਅ ਕਰਤਾ ਹੂਆ ਥਕ ਜਾਤਾ ਹੈ ਤੋ ਵੁਹ ਭੀ ਕਿਸੀ ਦੂਸਰੇ ਕੂਕੇ ਕੋ ਦੇਤਾ ਹੈ, ਵੁਹ ਭੀ ਇਸੀ ਤਰ੍ਹਾਂ ਅਮਲ ਕਰਤਾ ਹੈ। ਗ਼ਰਜ਼ ਇਥਤਰਹ ਵੁਹ ਹੁਕਮ ਅਜਬ ਸੁਰਅਤ ਕੇ ਸਾਥ ਕੂਕਾਓਂ ਮੇਂ ਪਹੁੰਚ ਜਾਤਾ ਹੈ। ਚੇਲੇ ਉਸ ਕੇ ਰੋਜ਼ ਬਰੋਜ਼ ਜ਼ਿਆਦਾ ਹੋਤੇ ਗਏ ਔਰ ਬਿਨਾ 'ਸ਼ੱਕ ਇਖ਼ਲਾਕ ਉਸ ਕੇ ਚੇਲੋਂ ਕਾ ਸਿੱਖੋਂ ਕੀ ਨਿਸਬਤ ਬਿਹਤਰ ਹੋਤਾ ਚਲਾ ਥਾ। ਗਰਜ਼ ਕੂਕਾ, ਸਿੱਖੋਂ ਮੇਂ ਐਸੇ ਹੋ ਗਏ, ਕਿ ਜੈਸੇ ਮੁਸਲਮਾਨੋਂ ਮੇ ਵਹਾਬੀ।"

ਮੌਲਵੀ ਸਾਹਿਬ ਦੀ ਲਿਖਤ ਵਿਚੋਂ ਉਸ ਸਮੇਂ ਦੇ ਨਾਮਧਾਰੀਆਂ ਦੀ ਇਕ ਐਸੀ ਤਸਵੀਰ ਦਿਸਦੀ ਹੈ ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪਾਈ ਹੋਈ ਬਰਕਤ ਹੈ। ਵਰਤਮਾਨ ਸਮੇਂ ਦੇ ਢੰਗ ਨਾਲ ਪਰਚਾਰ ਕਰਕੇ ਬਣਾਏ ਜਾਣ ਤੇ ਏਨੇਂ ਸਿੱਖ ਇਨੇ ਥੋੜੇ ਸਮੇਂ ਵਿਚ ਨਹੀਂ ਬਣ ਸਕਦੇ ਇਹ ਮਹਾਨਤਾ ਸਤਿਗੁਰੂ ਰਾਮ ਸਿੰਘ ਜੀ ਵਿਚ ਹੀ ਸੀ ਕਿ ਇਨੇ ਥੋੜੇ ਸਮੇਂ ਵਿਚ ਇਨੀ ਵਡੀ ਗਿਣਤੀ ਨਾਮਧਾਰੀਆਂ ਦੀ ਵਧੀ।

ਜਨਮ ਸਾਖੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਭਵਿੱਖ ਵਾਕ ਕੀਤੇ ਸਨ। ਇਸ ਭਵਿੱਖ ਬਾਣੀ ਦੇ ਕੁਛ ਹਿੱਸਿਆਂ ਦੇ ਭਾਵ ਮੌਲਵੀ ਗੁ: ਭੀ: ਦੇ ਭਾਵਾਂ ਨਾਲ ਮੇਲ ਖਾਂਦੇ ਹਨ :

ਤੇ ਬੱਚਾ ਅਜਿਤਿਆ, ਤੈਂ ਜੋ ਪੁਛਿਆ ਹੈ ਕਿ ਕਿਉਂ ਕਰ ਵਰਤਾਰਾ ਸੋ ਭਾਈ ਜਬ ਦਸਵਾਂ ਜਾਮਾਂ ਹੋਵੇਗਾ ਤੇ ਯਾਰਵਾਂ ਗੁਪਤ ਵਰਤੇਗਾ ਤਿਸਤੇ ਪਿਛੇ ਆਪੋ ਆਪਣੀ ਹੋਇਕਰ ਵਰਤੇਗੀ ਅਤੇ ਕੋਈ ਕਿਸੇ ਕਉ ਬਚੇਗਾ ਨਹੀਂ ਤੇ ਸਿੱਖੀ ਐਸੀ ਚਲੇਗੀ ਜੋ ਮਨ ਭਾਵਦਾ ਕਰਨਗੇ ਅਤੇ ਕਿਤਨੇ ਹੀ ਪੰਥ ਗੁਰੂ ਕੇ ਘਰ ਵਿਚੋਂ ਨਿਕਲਨਗੇ। ਐਸੀ ਕਲਾ ਵਰਤੇਗੀ ਕਿ ਜੈਸੇ ਇਕ ਬਾਪ ਕੇ ਬੇਟੇ ਹੋਣ ਤੇ ਕੋਈ ਕਿਸੇ ਨਾਲ ਵਰਤੇਗਾ ਕੋਈ ਕਿਸੇ ਨਾਲ ਵਰਤੇਗਾ। ਸਲੋਕ 'ਗੁਰ ਚੇਲੇ ਰਹਿਰਾਸ ਅੰਤਰ ਵੇਖੋ ਟੋਹਿ'। ਸੁਆਂਗੀ ਹਰਿ ਪ੍ਰਭ ਹੋਇਆ ਨਹੀਂ ਮਿਲਾਵਾ ਤੋਇ'। ਤਿਸ ਕਾ ਪ੍ਰਮਾਰਥ। ਭਾਈ ਅਜਿਤਿਆ ਬਾਰਵਾਂ ਜਾਮਾਂ ਜਦ ਗੁਰੂ ਹੋਵੇਗਾ ਨਿਰਲੰਭ ਸਭ ਤੇ ਨਿਆਰਾ ਨਿਰਲੇਪ ਸਭ ਦੁਨੀਆਂ ਤੇ ਨਿਆਰਾ ਰਹੇਗਾ ਅਤੇ ਆਪ ਕੋ ਜਣਾਵੇਗਾ ਨਾਹੀ ਔਰ ਨਿਰਮੋਹ ਹੋਵੇਗਾ ਅਤੇ ਆਸਰਾ ਲਏਗਾ ਸੋ ਇਕ ਅਕਾਲ ਪੁਰਖ ਕਾ ਲਏਗਾ ਤੇ ਤਿਸਕੋ ਕੋਈ ਲਖ ਨਾ ਸਕੇਗਾ। ਸੂਲੀ ਸ਼ਬਦ ਉਚਰੀਐਗਾ ਔਰ ਸ਼ਬਦ ਕਮਾਏਗਾ ਅਰ ਜੋ ਸਿੱਖ ਹੋਵਣਗੇ ਤਿਨਾਂ ਕਉ ਭੀ ਸ਼ਬਦ ਹੀ ਦਸੇਗਾ ਅਰ ਤਿਸ ਕੇ ਆਸਰੇ ਮਾਰਗ ਚਲੋਂਗੇ ਇਸ ਕਰ ਕੇ ਜਗਤ ਵਿਚ ਜੈ ਕਾਰ ਹੋਵੇਗਾ ਅਤੇ ਉਸਤਤ ਹੋਵੇਗੀ। ਅਰ ਜਹਾਂ ਤੱਕ ਕੋਈ ਸਿੱਖ ਤੁਟਾ ਭੰਨਾ ਹੋਵੇਗਾ ਸੋ ਸਭੋ ਉਸ ਕੀ ਪੈਰੀਂ ਆਣ ਪੈਣਗੇ ਸੋ ਨਵੇਂ ਸਿਰੇ ਤੇ ਸਿੱਖ ਹੋਵਨਗੇ ਅਤੇ ਉਨ੍ਹਾਂ ਕਉ ਬਥਸ਼ ਕਰ ਗੁਰੂ ਬੋਹਿਥਾ ਹੋਵੇਗਾ ਅਤੇ ਜੋ ਸਿੱਖ ਹੋਵੇਗਾ ਸੋ ਉਸ ਜਹਾਜ਼ ਉਪਰ ਚੜ੍ਹ ਕਰ ਪਾਰ ਹੋਵੇਗਾ।

(ਜਨਮ ਸਾਖੀ ਛਾਪਕ ਮੌਲਵੀ ਮਹਿਬੂਬ ਅਲੀ ਸੰਮਤ ਗੁਰੂ ਨਾਨਕ
੪੨੧ ਬਿ: ੧੯੪੭ ਈ: ੧੯੯੦ ਮਹੀਨਾ ਅਕਤੂਬਰ)

ਇਹ ਕਹਿਣ ਵਿਚ ਰਤਾ ਭਰ ਵੀ ਭੁਲੇਖਾ ਨਹੀਂ ਕਿ ਮਰ ਚੁਕੀ ਹੋਈ ਸਿੱਖੀ ਨੂੰ ਹੋਂਦ ਵਿਚ ਲਿਆਉਣ ਵਾਲੇ ਕੇਵਲ ਸਤਿਗੁਰੂ ਰਾਮ ਸਿੰਘ ਜੀ ਹੀ ਹਨ। ਅੰਮ੍ਰਿਤ ਦੀ ਮਰਯਾਦਾ ਗੁਰਬਾਣੀ ਦਾ ਪਾਠ ਅਤੇ ਅਦਬ, ਇਸ਼ਨਾਨ, ਦਾਨ ਨਾਮ ਜਪਣਾ ਅਤੇ ਆਏ ਅਤਿਥੀ ਦੀ ਸੇਵਾ ਇਹ ਸਭ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਹੀ ਦੇਣ ਹਨ।

ਸ੍ਰੀ ਭੈਣੀ ਸਾਹਿਬ, ਜਿਥੇ ਹੁਣ ਲੰਗਰ ਦੇ ਦਾਣਿਆਂ ਦਾ ਸਟੋਰ ਹੈ, ੨੫ ਗ੍ਰੰਥ ਸਾਹਿਬ ਪ੍ਰਕਾਸ਼ ਹੁੰਦੇ ਸੂਬਿਆਂ ਸਮੇਤ ਸ੍ਰੀ ਸਤਿਗੁਰੂ ਜੀ ਪਾਸ ਬੈਠ ਕੇ ਆਪ ਪਾਠ ਕਰਦੇ ਅਤੇ ਸੁਣਦੇ ਅਤੇ ਹਰ ਮਹੀਨੇ ਭੋਗ ਪੈਂਦੇ।

ਸਿੱਖੀ ਪ੍ਰਚਾਰ ਦੇ ਸ਼ੁਰੂ ਦੇ ਦੌਰਿਆਂ ਵਿਚ ਪਿੰਡ ਪਿੰਡ ਜਾ ਕੇ ਆਪਣੇ ਪਿੰਡ ਵਾਸੀਆਂ ਤੋਂ ਗ੍ਰੰਥ ਸਾਹਿਬ ਦੀ ਬੀੜ ਪੁੱਛ ਕੇ ਮੰਗਾਉਣੀ ਘਟਾ ਮਿੱਟੀ ਝਾੜ ਕੇ ਮੰਜੀ ਸਾਹਿਬ ਉਪਰ ਰਖ ਕੇ ਪ੍ਰਕਾਸ਼ ਕਰਕੇ ਪਾਠ ਕਰਨ ਦੀ ਵਿਧੀ ਦਸਣੀ ਆਗਿਆ ਕਰਨੀ ਕਿ ਇਸ਼ਨਾਨ ਕਰਨ ਤੋਂ ਬਿਨਾਂ ਤਾਬਿਆ ਨਹੀਂ ਬੈਠਣਾ ਜੇ ਜੰਗਲ ਜਾ ਆਏ ਹੋਵੋ ਤਾਂ ਫਿਰ ਇਸ਼ਨਾਨ ਕਰਕੇ ਤਾਬਿਆ ਬੈਠੋ। ਸਿੱਖੀ ਤੋਂ ਭੁਲੇ ਹੋਏ ਲੋਕਾਂ ਨੂੰ ਗੁਰਬਾਣੀ ਦੇ ਅਦਬ ਕਰਨ ਦੀ ਵਿੱਧੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਦਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਜੋ ਭਵਿੱਖ ਵਾਕ ਕੀਤੇ ਸਨ, ਕਿ "ਕਲਿਜੁਗ ਤੇ ਸਤਿਜੁਗ ਕਰ ਠਾਨੋ। ਤਬੀ ਬਾਰੁਵਾਂ ਬਪ ਪਹਿਚਾਨੋਂ"।" ਉਨ੍ਹਾਂ ਦੀ ਪੂਰਤੀ ਹੋਣ ਦੇ ਸਬੂਤ ਨਾਮਧਾਰੀਆਂ ਤੋਂ ਬਿਨਾਂ ਹੋਰ ਲੇਖਕਾਂ ਵਲੋਂ ਮਿਲਦੇ ਹਨ ਜੋ ਅਕਟ ਹਨ।

ਜਿਨ੍ਹਾਂ ਗਿਆਨੀ ਗਿਆਨ ਸਿੰਘ ਜੀ ਦਾ ਵਰਣਨ ਉਪਰ ਆਇਆ ਹੈ ਉਨ੍ਹਾਂ ਨੇ ਆਪਣੇ ਕਬਿਤਾਂ ਵਿਚ ਲਿਖਿਆ ਹੈ।

"ਪਾਇ ਇਹ ਹੁਕਮ ਪ੍ਰਮੇਸ਼ ਦਾ ਵਿਸ਼ੇਸ਼ ਫਿਰ ਰਾਮ ਮ੍ਰਗੇਸ਼ ਉਪਦੇਸ਼ ਦੈਨ ਲਾਗਯੋ।
ਹੁਕੇ ਛਡਵਾਏ ਰਖਵਾਏ ਕੇਸ ਮੋਨਓਂ ਕੇ ਸੁਧਾ ਛਕਬਾਦੇ ਸਿੱਖ ਭਾਗ ਜਿਨੈ ਜਾਗਯੋ
ਫੈਲਿਓ ਜਸ ਭਾਰੀ ਸਿੱਖ ਥੀਏ ਤਾਂਹਿਕੇ ਅਪਾਰੀ ਸਿੰਘ ਪੰਥ ਬਿਰਧਾਨੋ
ਨਾਮ ਰਸ ਪਾਗਯੋ; ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ ਠੱਗੀ
ਤਜ ਥੀਏ ਸੰਤ, 'ਸਤਿਜੁਗ' ਆ ਗਿਓ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਦੇ ਮੁੱਢਲੇ ਸਾਲਾਂ ਵਿਚ ਸ੍ਰੀ ਭੈਣੀ ਸਾਹਿਬ ਵੀ ਬਹੁਤ ਭੀੜ ਰਹਿੰਦੀ। ਕਈ ਵਾਰੀ ਇਨੀ ਭੀੜ ਹੁੰਦੀ ਕਿ ੩-੩ ਆਦਮੀ ਹੇਠ ਉਤੇ ਚੜ੍ਹ ਜਾਂਦੇ ਰਾਤ ਸੁਤਿਆਂ ਪਿਆਂ ਜੇ ਕਿਸੇ ਨੂੰ ਪਾਲਾ ਲਗਾ ਤੇ ਕੋਲ, ਦੇ ਕਿਸੇ ਦਾ ਲੀੜਾ ਖਿੱਚ ਕੇ ਆਪਣੇ ਉਪਰ ਲੈ ਲਿਆ ਹੈ। ਇਹ ਵਿਕਾਰ ਹੀ ਮਨ ਵਿਚੋਂ ਮਰ ਚੁਕਾ ਸੀ ਕਿ ਇਹ ਮੇਰੇ ਪਾਸ ਜੋ ਪਿਆ ਹੈ ਇਹ ਮਨੁੱਖ ਹੈ ਜਾਂ ਇਸਤ੍ਰੀ।

ਜਿਸ ਤਰ੍ਹਾਂ ਸਤਿਜੁਗ ਲੋਕਾਂ ਦੇ ਵਿਚਾਰ ਵਿਕਾਰ ਰਹਿਤ ਸਨ ਉਸੇ ਤਰ੍ਹਾਂ ਦੇ ਸਤਿਗੁਰੂ ਜੀ ਨੇ ਵੀ ਕਰ ਦਿਤੇ।

ਸਿੰਘ ਸਜਣ ਵਾਲਿਆਂ ਲਈ ਮੁੱਢਲੀਆਂ ਸਿਖਿਆ ਦੇਣ ਸਮੇਂ ਇਹ ਆਖਿਆ ਜਾਂਦਾ ਸੀ ਕਿ ਚੋਰੀ ਚਾਰੀ ਨਹੀਂ ਕਰਨੀ ਮਾਸ ਸ਼ਰਾਬ ਤਮਾਕੂ ਨਹੀਂ ਵਰਤਣਾ। ਸਫ਼ਾਈ ਦਾ ਏਨਾਂ ਖ਼ਿਆਲ ਰਖਿਆ ਜਾਂਦਾ ਕਿ ਦੰਦਾਂ ਦੀ ਮੈਲ ਵੀ ਠਹੇਰਨੇ ਨਾਲ ਲੁਹਾਈ ਜਾਂਦੀ।

ਅਨੰਦਪੁਰ ਦੇ ਪਹਿਲੇ ਹੋਲੇ ਨੂੰ ਜਾਂਦਿਆਂ ਕੀਰਤਪੁਰ ਇਕ ਵਿਅਕਤੀ ਸਿੰਘ ਸੱਜਣ ਲਈ ਹਾਜ਼ਰ ਹੋਇਆ। ਉਸ ਨੂੰ ਜਦ ਉਪਰੋਕਤ ਹੁਕਮ ਸੁਣਾਏ ਗਏ ਤਦ ਉਸ ਨੇ ਉਸੇ ਵੇਲੇ ਸੱਚ ਬੋਲਿਆ ਅਤੇ ਬੇਨਤੀ ਕੀਤੀ ਕਿ ੬੦੦/- ਰੁਪੈ ਦੀ, ਚੋਰੀ ਦੀ ਘੋੜੀ ਐਸ ਵੇਲੇ ਮੇਰੇ ਘਰ ਬੱਧੀ ਖੜੋਤੀ ਹੈ। ਹੁਕਮ ਹੋਇਆ ਕਿ ਜਿਸ ਦੀ ਘੋੜੀ ਹੈ ਪਹਿਲੇ ਉਸ ਨੂੰ ਵਾਪਿਸ ਕਰਕੇ ਆਓ ਫਿਰ ਭਜਨ ਮਿਲੇਗਾ। ਉਸੇ ਵੇਲੇ ਉਹ ਸੱਜਣ ਵਾਪਸ ਗਿਆ ਘੋੜੀ ਵਾਲੇ ਨੂੰ ਘੋੜੀ ਦੇ ਕੇ ਫਿਰ ਆ ਕੇ ਭਜਨ ਲਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਰੋਕਤ ਭਵਿੱਖ ਵਾਕ ਦੀ ਪਰੋੜ੍ਹਤਾ ਵਿਚ ਇਕ ਇਹ ਵੀ ਪ੍ਰਤੱਖ ਪ੍ਰਮਾਣ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਫ਼ੇਦ ਬਾਣਾ ਪਹਿਰਨ ਦਾ ਹੁਕਮ ਦਿਤਾ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ :

"ਸ਼ੁਕਲ ਬਸਨ ਮਾਲਾ ਸੁਧੀ ਦਸਤਾਰ ਦਾੜ੍ਹੀ,
ਕਰਹੈ ਰਸਨ ਪਾਠ ਗ੍ਰੰਥ ਗੁਰੂ ਜੂ ਕੇ ਹੈਂ।
ਦਸਮੇਂ ਗੁਰੂ ਕੇ ਸਿੰਘ ਸਾਦਕ ਸਹੀ ਹੈਂ
ਸਭ ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।
ਹੇਰੇ ਜੈਸੇ ਲੱਖਨ ਹੈਂ ਟੇਰੇ ਤੈਸੇ ਗਿਆਨ ਸਿੰਘ
ਐਸੇ ਪ੍ਰਸਿਧ ਹੀ ਅਬਿਧ ਸਿੱਖ ਕੂਕੇ ਹੈਂ।"

ਮਹਾਂ ਭਾਰਤ ਦੇ ਵਨ ਪਰਵ ਦੇ ੧੮੯ ਅਧਿਆਇ ਵਿਚ ਭਗਵਾਨ ਨੇ ਯੁਗਾਂ ਅਨੁਸਾਰ ਆਪਣੇ ਰੰਗ ਦਸੇ ਹਨ :

(ਬਾਕੀ ਦੇਖੋ ਸਫ਼ਾ ੨੪)

# ਵਿਸ਼ਵ ਇਤਿਹਾਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਥਾਨ



ਗਿਆਨੀ ਤ੍ਰਿਲੋਕ ਸਿੰਘ, ਹਿਸਟੋਰੀਅਨ ਅੰਮ੍ਰਿਤਸਰ

( ਪਿਛੇ ਤੋਂ ਅੱਗੇ-੫ )

## ਸਤਿਗੁਰੂ ਰਾਮ ਸਿੰਘ ਜੀ ਵਲੋਂ ਖੰਡੇ ਦਾ ਅੰਮ੍ਰਿਤ ਨਿਰਭੈਤਾ ਅਤੇ ਸੱਚ ਦੀ ਬਖ਼ਸ਼ਿਸ਼

ਮਨੁੱਖ ਦੇ ਆਤਮਕ ਤੇ ਸਰੀਰਕ ਬਲ ਨੂੰ ਸੁਰਜੀਤ ਰਖਣ ਵਾਸਤੇ ਵਿਸ਼ਵ ਵਿਚ ਜੁਗਾਂ ਤੋਂ ਇਕ ਮਰਯਾਦਾ ਚਲੀ ਆ ਰਹੀ ਹੈ ਜਿਸ ਨੂੰ ਪੰਜਾਬੀ ਬੋਲੀ ਵਿਚ 'ਗੁੜ੍ਹਤੀ' ਅਥਵਾ ਗੁਰਦੀਖਿਆ — ਜਾਂ 'ਅੰਮ੍ਰਿਤ' ਆਖਿਆ ਜਾਂਦਾ ਹੈ। ਇਸ ਮਰਯਾਦਾ ਨੂੰ ਹਰ ਮਤ ਦੇ ਮੁਖੀਏ, ਪਰੋਹਤ ਅਥਵਾ ਦੇਵ ਪੁਜਾਰੀ ਜਾਂ ਟੱਬਰ ਦੇ ਮੁਖੀਏ ਇਸਤ੍ਰੀ-ਪੁਰਖ ਪੂਰਿਆਂ ਕਰਦੇ ਹਨ। ਅੰਗਰੇਜ਼ੀ ਵਿਚ ਸ਼ਬਦ 'ਬਪਤਸਾ' ਹੈ। ਇਹ ਬਪਤਸਾ ਹਜ਼ਰਤ ਈਸਾ ਤੋਂ ਪਹਿਲਾਂ ਜੌਹਨ ਦਿੰਦਾ ਸੀ, ਨਵੀਂ ਅੰਜੀਲ ਵਿਚ ਲਿਖਿਆ ਮਿਲਦਾ ਹੈ ਕਿ 'ਮੈਂ ਪਾਣੀ ਨਾਲ ਬਪਤਸਮਾ ਦਿੰਦਾ ਹਾਂ। ਆਉਣ ਵਾਲਾ ਆਪਣੇ ਪਵਿੱਤਰ ਲਹੂ ਨਾਲ ਬਪਤਸਮਾ ਦੇਵੇਗਾ' ਇਸਰਾਈਲ ਦੀ ਸੰਤਾਨ (ਯਹੂਦੀ) ਗ਼ੁਲਾਮ ਹੋਈ ਗ਼ੁਲਾਮੀ ਭਿਆਨਕ ਤੇ ਅਤੁੱਲ ਭਾਰ ਹੇਠਾਂ ਦੱਬੀ ਤੇ ਕੁਚਲੀ ਗਈ, ਨਿਰਭੈਤਾ ਤੇ ਆਪਣੀ ਹੋਂਦ ਦਾ ਅਹਿਸਾਸ ਗਵਾ ਬੈਠੀ। ਉਸ ਵੇਲੇ ਹਜ਼ਰਤ ਮੂਸਾ ਨੇ ਈਸ਼ਵਰ ਦਾ ਪੈਗ਼ਾਮ ਸੁਣਾਇਆ, "ਸਾਰੇ ਸੈਨਾਈ ਪਰਬਤ ਹੇਠਾਂ ਇਕੱਠੇ ਹੋਵੋ, ਈਸ਼ਵਰ ਦਰਸ਼ਨ ਦੇਵੇਗਾ। ਬਚਨ ਕਰੇਗਾ।" ਗ਼ੁਲਾਮ ਯਹੂਦੀ ਇਕੱਤਰ ਹੋਏ। ਅੱਗ ਦੇ ਰੂਪ ਵਿਚ ਈਸ਼ਵਰ ਪ੍ਰਗਟ ਹੋਇਆ ਤੇ ਦਸ ਹੁਕਮ ਦਿਤਾ, ਉਹਨਾਂ ਹੁਕਮਾਂ ਨੂੰ ਸੁਣਿਆ ਤੇ ਮੰਨਿਆਂ ਤਾਂ ਉਹਨਾਂ ਦੇ ਅੰਦਰ ਆਪਣੇ ਆਪ ਦਾ ਅਹਿਸਾਸ ਪੈਦਾ ਹੋ ਗਿਆ। ਨਿਰਭੈਤਾ ਆ ਗਈ। ਉਹ ਫਰੋਮ ਬਾਦਸ਼ਾਹੀ ਵਿਰੁਧ ਲੜਨ ਨੂੰ ਤਿਆਰ ਹੋ ਗਏ। ਉਹ ਉਹਨਾਂ ਵਾਸਤੇ ਦੀਖਿਆ ਸੀ। ਉਹਨਾਂ ਨੇ, "ਸੁਣਿਆਂ ਮੰਨਿਆਂ ਮਨਿ ਕੀਤਾ ਭਾਉ। ਆਰੀਆ ਲੋਕਾਂ ਦੀ ਇਹ ਮਰਯਾਦਾ ਅਜੇ ਤਕ ਕਈਆਂ ਰੂਪਾਂ ਵਿਚ ਪ੍ਰਚਲਤ ਹੈ।

ਪਰ ਗੁਰਮਤਿ ਅਥਵਾ 'ਸਿਖ ਧਰਮ' ਵਿਚ ਪਰਚਲਤ ਮਰਯਾਦਾ ਗੁਰਦੀਖਿਆ-ਪਹੁਲ-ਦਾ ਨਵਾਂ ਰੂਪ ਬਦਲਿਆ ਗਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਬਾਣੀਆਂ ਸਾਥ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ। 'ਅੰਮ੍ਰਿਤ' ਸ਼ਬਦ ਬਾਣੀ ਵਿਚੋਂ ਹੀ ਲਿਆ ਜਿਵੇਂ —

ਸੁਰਿ ਨਰ ਮੁਨਿ ਜਨ ਅੰਮ੍ਰਿਤ ਖੋਜਦੇ
ਸੁ ਅੰਮ੍ਰਿਤੁ ਗੁਰ ਤੇ ਪਾਇਆ।
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ
ਸਚਾ ਮਨਿ ਵਸਾਇਆ।
ਜੀਅ ਜੰਤ ਸਭਿ ਤੁਧੁ ਉਪਾਏ
ਇਕਿ ਵੇਖਿ ਪਰਸਣਿ ਆਇਆ।
ਲਬੁ ਲੋਭੁ ਅਹੰਕਾਰੁ ਚੂਕਾ
ਸਤਿਗੁਰੂ ਭਲਾ ਭਾਇਆ।
ਕਹੈ ਨਾਨਕੁ ਜਿਸ ਨੋ ਆਪਿ ਤੁਠਾ
ਤਿਨਿ ਅੰਮ੍ਰਿਤੁ ਗੁਰ ਤੇ ਪਾਇਆ। (ਅਨੰਦ)

ਖੰਡੇ ਦੇ ਅੰਮ੍ਰਿਤ ਦੀ ਦਾਤ ਨੇ ਲੱਖਾਂ ਨਿਰਬਲ ਗ਼ੁਲਾਮਾਂ ਨੂੰ ਨਿਰਭੈਤਾ ਤੇ ਸੁਤੰਤਰਤਾ ਦਾ ਅਹਿਸਾਸ ਬਖ਼ਸ਼ਿਆ। ਸਾਰੇ ਮੁਗ਼ਲ ਸਾਮਰਾਜ ਵਿਰੁਧ ਉਠ ਖਲੋਤੇ ਤੇ ਆਪਣੇ ਆਪ ਨੂੰ ਸੁਤੰਤਰ ਕਰਵਾਇਆ। ਪਰ ਜਦੋਂ ਖੰਡੇ ਦੇ ਅੰਮ੍ਰਿਤ ਦੀ ਮਰਯਾਦਾ ਭੁਲੇ ਤਾਂ ਮੁੜ ਗੁਲਾਮ ਹੋ ਗਏ। ਨਿਰੇ ਗ਼ੁਲਾਮ ਹੀ ਨਾ ਹੋਏ ਸਗੋਂ ਧਰਮ, ਅਣਖ, ਸਚਾਈ, ਨੇਕੀ ਤੇ ਘਰ ਦਾ ਪਿਆਰ ਵੀ ਭੁਲ ਗਏ। ਮੁਰਦਾ ਹੋਈ ਕੌਮ ਨੂੰ ਮੁੜ ਸੁਰਜੀਤ ਕਰਨ ਅਤੇ ਬਰਤਾਨਵੀ ਸਾਮਰਾਜ ਦਾ ਅੰਤ ਕਰਨ ਲਈ ਸਤਿਗੁਰੂ ਰਾਮ ਸਿੰਘ ਜੀ ਨੇ ੧੮੫੭ ਵਿਚ ਮੁੜ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ। ਪੰਜ ਪਿਆਰੇ ਕਾਇਮ ਕੀਤੇ ਤੇ ਸਭ ਨੂੰ ਅੰਮ੍ਰਿਤ ਬਖ਼ਸ਼ਣ ਦੀ ਲਹਿਰ ਚਲਾਈ। ਵਾਧਾ ਇਹ ਕੀਤਾ ਕਿ ਬੀਬੀਆਂ ਨੂੰ ਵੀ ਅੰਮ੍ਰਿਤ ਛਕਾਇਆ। ਜਿਸ ਇਸਤਰੀ-ਪੁਰਸ਼ ਨੇ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਜਾਂ ਉਹਨਾਂ ਦੀ ਹਜ਼ੂਰੀ ਵਿਚ ਅੰਮ੍ਰਿਤ ਪਾਨ ਕਰ ਲਿਆ, ਉਹੋ ਹੀ ਨਿਰਭੈ ਹੋ ਮੁਕਤੀ ਫ਼ੌਜ ਦਾ ਸਿਪਾਹੀ ਬਣ ਗਿਆ। ਉਸ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਸੁਣੇ ਤੇ ਮਨ ਵਸਾਏ। ਪਿਆਰ ਕੀਤਾ। ਮੌਤ ਦਾ ਡਰ ਦੂਰ ਕਰਦਿਆਂ ਮੋਹ-ਮਾਇਆ ਦਾ ਤਿਆਗ ਕਰ ਦਿਤਾ। ਐਸੀ ਲਹਿਰ ਚਲੀ ਕਿ ਚਾਰ ਸਾਲ ਪਿਛੋਂ ਹੀ ਪੰਜਾਬ ਦੀ ਬਰਤਾਨਵੀ ਸਰਕਾਰ ਭੈਭੀਤ ਹੋ ਗਈ। ਨਵੀਂ ਮੁਕਤੀ ਸੈਨਾ ਦਾ ਨਾਮ ਪ੍ਰਚਲਤ ਹੋਇਆ, "ਕੂਕੇ ਅਥਵਾ ਨਾਮਧਾਰੀ"। ਪਰ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਸੈਨਾ ਦਾ ਨਾਮ 'ਸੰਤ ਖ਼ਾਲਸਾ' ਰਖਿਆ ਸੀ।

'ਕੂਕਾ' ਸ਼ਬਦ ਗ਼ੈਰ-ਨਾਮਧਾਰੀਆਂ, ਉਸ ਸਮੇਂ ਦੀ ਹਕੂਮਤ ਦੇ ਕਰਮਚਾਰੀਆਂ ਅਤੇ ਅਗਿਆਨੀ ਪੁਰਸ਼ਾਂ ਵਲੋਂ ਉਚਾਰਿਆ ਗਿਆ ਸੀ, ਕਿਉਂਕਿ ਜਿਹੜੇ ਵੀ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਅੰਮ੍ਰਿਤ ਛਕਦੇ ਅਤੇ ਨਾਮ ਪਰਾਪਤ ਕਰਦੇ ਉਹ ਨਿਰਭੈਤਾ ਨਾਲ ਜੋਟੀਆਂ ਅਥਵਾ ਧਾਰਨਾਂ ਦੇ ਸ਼ਬਦ ਉੱਚੀ ਉੱਚੀ ਪੜ੍ਹਦੇ ਆਵਾਜ਼ਾਂ ਉੱਚੀ ਕੂਕਾਂ ਪਰਤੀਤ ਹੁੰਦੀਆਂ। ਉਸ ਕਾਰਨ 'ਕੂਕਾ ਜਾਂ ਕੂਕੇ' 'ਵਿਸ਼ੇਸ਼ਣ-ਨਾਮ' ਪ੍ਰਚਲਤ ਹੋ ਗਿਆ। ਨਾਮਧਾਰੀ ਵਿਸ਼ੇਸ਼ ਨਾਮ ਨਾਲ ਜੁੜਿਆ ਨਾਮ ਸਿਮਰਨ ਕਰਕੇ। ਅਠੇ ਪਹਿਰ ਹੀ ਮਾਲਾ ਹੱਥ ਰਖਕੇ ਨਾਮ ਸਿਮਰਨ ਕਰਨਾ। ਨਾਮ ਨੂੰ ਹੀ ਜੀਵਨ ਦਾ ਉਧਾਰ ਮੰਨਿਆ। ਅਜ ਸਾਰੀ ਸੰਪ੍ਰਦਾਇ ਨੂੰ ਨਾਮਧਾਰੀ ਸੰਗਤ ਆਖਿਆ ਜਾਂਦਾ ਹੈ।

ਜਿਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਖੰਡੇ ਦਾ ਅੰਮ੍ਰਿਤ ਪਾਨ ਕੀਤਾ ਤੇ ਮੰਤ੍ਰ ਲਿਆ, ਉਹ ਸੰਤ ਖ਼ਾਲਸਾ ਬਣ ਗਏ। ਸੰਤ ਖ਼ਾਲਸੇ ਦਾ ਜੀਵਨ ਉਦੇਸ਼ ਰੱਖਿਆ ਸੇਵਾ। ਮਾਨਵਤਾ, ਗਊ-ਗ਼ਰੀਬ, ਦੇਸ਼ ਅਤੇ ਧਰਮ ਦੀ ਸੇਵਾ। ਰਾਜਸੀ ਗ਼ੁਲਾਮੀ ਨੂੰ ਖ਼ਤਮ ਕਰਨ ਨਾਲ ਧਰਮ ਤੇ ਗਊ ਗ਼ਰੀਬ ਸੁਤੰਤਰ ਹੁੰਦੇ ਹਨ। ਗ਼ੁਲਾਮੀ ਤੋਂ ਛੁਟਕਾਰਾ ਪਾਉਣ ਅਤੇ ਸੁਤੰਤਰਤਾ ਦਾ ਵਿਚਾਰ ਮਨ ਵਿਚ ਦ੍ਰਿੜ੍ਹ ਕਰਾਉਣ ਲਈ ਸਤਿਗੁਰੂ ਜੀ ਨੇ ਇਹ ਸਿਧਾਂਤ ਬਖ਼ਸ਼ਿਆ। ਤੇ ਹੁਕਮ ਕੀਤਾ — ਫ਼ਰੰਗੀ ਨਾਲ ਪੂਰਨ ਬਾਈਕਾਟ ਕਰਨਾ ਹੈ। ਨਾ-ਮਿਲਵਰਤਨ ਦੀ ਲਹਿਰ ਚਲਾਉਣੀ ਹੈ।

(੧) ਸਰਕਾਰੀ ਦਫ਼ਤਰਾਂ, ਕਚਹਿਰੀਆਂ ਤੇ ਥਾਨਿਆਂ ਦਾ ਬਾਈਕਾਟ।

(੨) ਫਰੰਗੀ ਸਰਕਾਰ ਦੀ ਨੌਕਰੀ ਨਹੀਂ ਕਰਨੀ।

(੩) ਫਰੰਗੀ ਵਲੋਂ ਤਿਆਰ ਕੀਤੀ ਗਈ ਰੇਲ ਗੱਡੀ ਤੇ ਨਹੀਂ ਚੜ੍ਹਨਾ ਤੇ ਪੱਕੀ ਸੜਕ ਉਤੇ ਨਹੀਂ ਤੁਰਨਾ।

(੪) ਬਦੇਸ਼ੀ ਕਪੜਾ ਨਹੀਂ ਪਹਿਨਣਾ ਨਾ ਹੀ ਬਦੇਸ਼ੀ ਦਵਾਈ ਵਰਤਨੀ ਹੈ।

(੫) ਅੰਗਰੇਜ਼ੀ ਭਾਸ਼ਾ ਦੀ ਪੜ੍ਹਾਈ ਨਹੀਂ ਕਰਨੀ। ਸਰਕਾਰੀ ਸਕੂਲਾਂ ਵਿਚ ਬੱਚੇ ਨਹੀਂ ਪੜ੍ਹਾਉਣੇ।

(੬) ਸਰਕਾਰੀ ਡਾਕ ਤੇ ਤਾਰ ਰਾਹੀਂ ਕੋਈ ਸੰਦੇਸ਼ ਨਹੀਂ ਭੇਜਣਾ ਉਪਰੋਕਤ ਹੁਕਮ ਮੰਨਣੇ ਸਧਾਰਨ ਇਸਤ੍ਰੀ-ਪੁਰਖ ਵਾਸਤੇ ਸੌਖੇ ਨਹੀਂ ਸਨ। ਪਰ ਹਰ ਨਾਮਧਾਰੀ ਨੇ

ਸਤਿਗੁਰੂ ਜੀ ਦੇ ਹੁਕਮਾਂ ਨੂੰ ਮੰਨਣ ਦਾ ਪੂਰਾ ਜਤਨ ਕਰਕੇ ਦੇਸ਼ ਵਿਚ 'ਸਵਰਾਜ' ਪ੍ਰਾਪਤੀ ਦੀ ਲਹਿਰ ਦਾ ਪ੍ਰਾਰੰਭ ਕੀਤਾ।

ਉਪਰੋਕਤ ਹੁਕਮਾਂ ਦਾ ਅੰਤ੍ਰੀਵ ਭਾਵ ਸੀ ਕਿ ਫਰੰਗੀ ਵਲੋਂ ਗ਼ੁਲਾਮੀ ਦੀ ਕੌੜੀ ਗੋਲੀ 'ਲੋਕ-ਭਲਾਈ' ਦੀ ਖੰਡ ਨਾਲ ਲਬੇੜ ਕੇ ਭਾਰਤੀਆਂ ਨੂੰ ਖਵਾਈ ਜਾ ਰਹੀ ਸੀ। ਨੌਕਰੀਆਂ, ਜਗੀਰਾਂ, ਅਹੁਦਿਆਂ ਦਾ ਲਾਲਚ ਦੇ ਕੇ ਸੁਤੰਤਰ ਰੂਹ ਨੂੰ ਪਿੰਜਰੇ ਪਾਇਆ ਜਾ ਰਿਹਾ ਸੀ। ਇਨਸਾਫ਼ ਦੇ ਨਾਂ ਉਤੇ ਆਜ਼ਾਦੀ ਦੇ ਇੱਛਾਵਾਨਾਂ ਨੂੰ ਜੇਹਲਾਂ ਵਿਚ ਸੁਟਿਆ ਜਾਂਦਾ ਤੇ ਜ਼ਰ, ਜ਼ੋਰੂ ਤੇ ਜ਼ਮੀਨ ਦੇ ਝਗੜੇ ਹੱਥ ਲੈ ਕੇ ਲੋਕਾਂ ਨੂੰ ਆਪਸ ਵਿਚ ਲੜਨਾ ਅਤੇ ਇਕ ਦੂਸਰੇ ਵਿਰੁਧ ਵੈਰ ਭਾਵਨਾਂ ਪੈਦਾ ਕਰਨ ਦਾ ਜਤਨ ਹੁੰਦਾ। ਰੇਲ ਗੱਡੀ ਨਹਿਰ ਤੇ ਪੱਕੀ ਸੜਕ ਦਾ ਝਲਕਾ ਦੇ ਕੇ ਖ਼ਾਲਸਾ ਰਾਜ ਵਿਰੁਧ ਪ੍ਰਚਾਰ ਕੀਤਾ ਜਾਂਦਾ ਤੇ ਲੋਕਾਂ ਕੋਲੋਂ ਅਖਵਾਇਆ ਜਾਂਦਾ ਸੀ, "ਅੰਗਰੇਜ਼ੀ ਰਾਜ ਚੰਗਾ ਹੈ। ਵੇਖੋ ਕਿੰਨੀਆਂ ਸਹੂਲਤਾਂ ਹਨ। ਸੁਖ ਹਨ।" ਤੇ ਜਦੋਂ ਗ਼ੁਲਾਮ ਜਾਂ ਨੌਕਰ ਇਹ ਅਨੁਭਵ ਕਰਨ ਲਗ ਪਵੇ ਕਿ ਉਸ ਦਾ ਮਾਲਕ ਬਾਦਸ਼ਾਹ ਉਸ ਦੇ ਭਲੇ ਵਾਸਤੇ ਸੋਚਦਾ ਤੇ ਕਰਦਾ ਹੈ ਤਾਂ ਉਹ ਮਾਲਕ ਦੇ ਜੂਲੇ ਹੇਠੋਂ ਨਹੀਂ ਨਿਕਲ ਸਕਦਾ। ਕੋਹਲੂ ਦੇ ਬੈਲ ਵਾਂਗ ਅੱਖਾਂ ਮੀਟ ਕੇ ਤੁਰਿਆ ਜਾਂਦਾ ਸਖ਼ਤੀਆਂ ਨੂੰ ਵੀ ਸੁਖ ਸਮਝਦਾ ਹੈ ਤੇ ਸੁਤੰਤਰਤਾ ਦਾ ਵਲਵਲਾ ਖ਼ਤਮ ਕਰ ਲੈਂਦਾ ਹੈ।

ਸੰਨ ੧੮੫੪ ਵਿਚ ਹਰ ਸ਼ਹਿਰ ਤੇ ਕਸਬੇ ਵਿਚ ਅੰਗਰੇਜ਼ੀ ਸਰਕਾਰ ਨੇ ਸਕੂਲਾਂ ਦਾ ਜਾਲ ਤਣਿਆ। ਪੜ੍ਹਾਈ ਦਾ ਮਾਧਿਅਮ ਉਰਦੂ ਤੇ ਅੰਗਰੇਜ਼ੀ ਰਖਿਆ। ਸਰਕਾਰ ਦਾ ਨਿਸ਼ਾਨਾ ਸੀ, ਸਰਕਾਰੀ ਮੁਨਸ਼ੀ ਤੇ ਪਟਵਾਰੀ ਪੈਦਾ ਕਰਕੇ ਸਰਕਾਰੀ ਮਿਸ਼ੀਨਰੀ ਨੂੰ ਚਲਾਈ ਰਖਣਾ। ਜਿਹੜਾ ਨੌਕਰ ਹੁੰਦਾ ਸੀ; ਉਹ ਬਾਦਸ਼ਾਹ ਬਰਤਾਨੀਆਂ ਦਾ ਵਫ਼ਾਦਾਰ ਹੋਣ ਦੀ ਸੌਂਹ ਚੁਕਦਾ ਸੀ ਤੇ ਤਨਖ਼ਾਹ ਦਾ ਲਾਲਚ ਉਸ ਨੂੰ ਹੋਰ ਵੀ ਵਫ਼ਾਦਾਰ ਬਣਾਉਂਦਾ ਸੀ। ਦੂਸਰਾ ਸਕੂਲਾਂ ਵਿਚ ਈਸਾਈ ਪਾਦਰੀ ਕੰਮ ਕਰਦੇ ਸਨ। ਉਹ ਭਾਰਤ ਦੀ ਸੰਸਕ੍ਰਿਤੀ, ਵੇਦਿਕ ਮਤਾਂ, ਦੇਵੀ ਦੇਵਤਿਆਂ, ਤੀਰਥਾਂ ਆਦਿ ਦੀ ਵਿਰੋਧਤਾ ਕਰਦੇ ਅਤੇ ਮਖ਼ੌਲ ਉਡਾਉਂਦੇ ਹੋਏ ਬੱਚਿਆਂ ਨੂੰ ਈਸਾਈਮਤ ਵਲ ਪਰੇਰਦੇ। ਸਭ ਤੋਂ ਬਹੁਤੀ ਵਿਰੋਧਤਾ ਗੁਰਮਤਿ ਦੀ ਕਰਦੇ। ਸੰਨ ੧੮੫੪ ਈ: ਵਿਚ ਮਹਾਰਾਜਾ ਦਲੀਪ ਸਿੰਘ ਨੂੰ ਈਸਾਈ ਬਣਾਉਣ ਪਿਛੋਂ ਸਿੱਖਾਂ ਵਿਚ ਇਹ ਲਹਿਰ ਚਲਾਈ। ਕਪੂਰਥਲਾ ਦੇ ਸ਼ਾਹੀ ਖ਼ਾਨਦਾਨ ਵਿਚੋਂ ਕੁਝ ਸਿਖਾਂ ਦੇ ਈਸਾਈ ਬਣਨ ਤੇ ਬਹੁਤ ਬੁਰਾ ਅਸਰ ਜਨਤਾ ਉਤੇ ਪਿਆ ਪਛੜੀਆਂ ਸ਼੍ਰੇਣੀਆਂ ਵਿਚੋਂ ਬਹੁਤ ਈਸਾਈ ਬਣੇ ਤੇ ਸਰਕਾਰ ਦੀ ਹਮਾਇਤ ਕਰਨ ਲਗੇ।

ਸਰਕਾਰ ਦੀ ਮਿੱਠੀ ਪਰ ਜ਼ਹਿਰੀਲੀ ਨੀਤੀ, ਵਫ਼ਾਦਾਰਾਂ ਦੀ ਗਿਣਤੀ ਵਧਾਈ ਜਾਂਦੀ ਸੀ। ਸਿੱਖ, ਹਿੰਦੂ, ਮੁਸਲਮਾਨ ਤੇ ਈਸਾਈ ਬਰਤਾਨਵੀ ਸਰਕਾਰ ਦੀਆਂ ਜੜ੍ਹਾਂ ਹਰੀਆਂ ਰਖਣ ਵਾਸਤੇ ਵਫ਼ਾਦਾਰੀ ਦਾ ਪਾਣੀ ਪਾਉਂਦੇ ਸਨ ਤੇ ਕ੍ਰਾਂਤੀ ਦੀ ਜਵਾਲਾ ਨੂੰ ਠੰਢੀ ਕਰਨ ਤੇ ਬਲ ਤੇ ਦਿਮਾਗ਼ੀ ਖ਼ਿਆਲਾਂ ਦੀ ਵਰਤੋਂ ਕਰਨੀ ਸੀ।

ਸਤਿਗੁਰੂ ਰਾਮ ਸਿੰਘ ਜੀ ਦੇ ਸਾਹਮਣੇ ਸੰਕਟ ਹੀ ਸੰਕਟ ਸਨ। ਉਹਨਾਂ ਨੇ ਸੰਕਟਾਂ ਦੀ ਪਰਵਾਹ ਨਾ ਕੀਤੀ ਤੇ ਐਸੇ ਸੁਨਹਿਰੀ ਅਸੂਲ ਤੇ ਸਿਧਾਂਤ ਸੰਗਤ ਅਗੇ ਰਖੇ, ਜਿਹੜੇ ਸੰਕਟਾਂ ਦੀਆਂ ਘੁੰਡੀਆਂ ਕਟੀ ਜਾਂਦੇ ਸਨ ਤੇ ਨਿਰਭੈਤਾ ਵਧਦੀ ਜਾਂਦੀ ਸੀ।

ਅਕਾਲ ਪੁਰਖ ਪਾਸੋਂ ਸਤਿਗੁਰੂ ਰਾਮ ਸਿੰਘ ਜੀ ਨੇ ਉਚੇਚੀਆਂ ਬਰਕਤਾਂ ਤੇ ਬਖ਼ਸ਼ਸ਼ਾਂ ਪਰਾਪਤ ਕੀਤੀਆਂ ਸਨ, ਜਿਨ੍ਹਾਂ ਨੇ ੧੮੫੭ ਤੋਂ ੧੮੭੨ ਦੇ ਸਮੇਂ ਵਿਚ ਸਵਰਾਜ ਦੀ ਸ਼ਮਾਂ ਜਗਾਈ, ਜਦੋਂ ਸਾਮਰਾਜ ਕਾਇਮ ਕਰਨ ਦੀਆਂ ਹਨੇਰੀਆਂ ਪਛਮ ਵਲੋਂ ਉਠ ਕੇ ਸਾਰੇ ਏਸ਼ੀਆ ਉਤੇ ਜੋਸ਼ ਨਾਲ ਝੁਲ ਰਹੀਆਂ ਸਨ। ਕੋਈ ਹੌਸਲਾ ਨਹੀਂ ਸੀ ਕਰਦਾ ਸਾਮਰਾਜਾਂ ਦੀ ਵਿਰੋਧਤਾ ਕਰਨ ਦੀ। ਜਗੀਰਦਾਰੀ ਸਰਮਾਏ-ਦਾਰੀ ਤੇ ਪਰੋਹਤੀ ਨੂੰ ਸਾਮਰਾਜਾਂ ਨੇ ਖ਼ਰੀਦ ਲਿਆ ਸੀ, ਇੰਗਲੈਂਡ ਦਾ ਚਰਚ ਵੀ ਰਾਜ ਦੇ ਅਧੀਨ ਹੋ ਗਿਆ ਸੀ।

ਇਤਿਹਾਸ ਤੋਂ ਸਰਕਾਰ ਦਾ ਰੀਕਾਰਡ ਇਹ ਸਾਖੀ ਨਹੀਂ ਭਰਦਾ ਕਿ ਜਿੰਨੇ ਵੀ ਨਾਮਧਾਰੀ ਬਣੇ, ਉਹਨਾਂ ਵਿਚੋਂ ਕਿਸੇ ਇਕ ਨੇ ਸਾਮਰਾਜ ਅਗੇ ਸਿਰ ਝੁਕਾਇਆ ਹੋਵੇ। ਸਤਿਗੁਰੂ ਜੀ ਵਲੋਂ ਲੁਕ ਕੇ ਰਹਿਣ ਦਾ ਹੁਕਮ ਨਹੀਂ ਸੀ, "ਪ੍ਰਗਟ ਰਹੋ, ਦੂਰੋਂ ਪਤਾ ਲਗੇ ਇਹ ਸੰਤ ਖ਼ਾਲਸ਼ਾ ਹੈ..."

ਔਰੰਗਜ਼ੇਬ ਵੇਲੇ ਸਿਰ ਉਤੇ ਕੇਸ ਰਖਣੇ ਬਗ਼ਾਵਤ ਦੀ ਨਿਸ਼ਾਨੀ ਸੀ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਹੁਕਮ ਕੀਤਾ ਸੀ ਕਿ ਸਾਰੇ ਕੇਸਾਧਾਰੀ ਬਣਨਾ ਦੂਰੋਂ ਪਤਾ ਲਗੇ 'ਸਿੰਘ' ਜਾਂਦਾ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਵਿਚ ਗੁਰਮੁਖੀ ਕਛਹਿਰਾ ਪਾਉਣਾ, ਸਿੱਧੀ ਚਿੱਟੀ ਦਸਤਾਰ ਬੰਨ੍ਹਣੀ, ਉੱਨ ਦੀ ਮਾਲਾ ਗਲ, ਗੜਵਾ ਅਤੇ ਸਫਾ ਜੰਗ

ਰਖਣਾ ਬਾਗ਼ੀ ਹੋਣ ਦੀ ਨਿਸ਼ਾਨੀ ਸੀ, ਪਰ ਸੰਤ ਖ਼ਾਲਸਾ ਨਿਰਭੈਤਾ ਨਾਲ ਪੰਜਾਬ ਵਿਚ ਫਿਰਨ ਲਗਾ ਸੀ। ਛੈਣਿਆਂ ਤੇ ਢੋਲਕੀ ਨਾਲ ਸ਼ਬਦ ਪੜ੍ਹਕੇ ਸੁੱਤਿਆਂ ਨੂੰ ਜਗਾਉਂਦਾ, ਬੋਲਿਆਂ ਦੇ ਕੰਨਾਂ ਦੇ ਝਪੇ ਖੋਲ੍ਹਦਾ ਰਿਹਾ। ਖੰਡੇ ਦੇ ਅੰਮ੍ਰਿਤ ਨੇ ਸੰਸਾਰ ਨੂੰ ਨਵੀਂ ਕਰਾਮਾਤ ਵਿਖਾਈ, ਗ਼ੁਲਾਮੀ ਵਿਰੁਧ ਸਹੀ ਢੰਗ ਨਾਲ ਘੋਲ ਕਰਨ ਦੀ ਜਾਚ ਦਸੀ। ਇਸ ਵਿਚ ਕੋਈ ਝੂਠ ਨਹੀਂ ਕਿ ਮਹਾਤਮਾ ਗਾਂਧੀ ਜੀ ਨੇ ਸਿਵਲ ਨਾ-ਫ਼ੁਰਮਾਨੀ ਦੀ ਲਹਿਰ ਚਲਾਉਣ ਦਾ ਖ਼ਿਆਲ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨ ਕਥਾ ਸੁਣ ਕੇ ਹੀ ਲਿਆ। ਉਹਨਾਂ ਨੂੰ ਸਫ਼ਲਤਾ ਹੋਈ।

ਉਨੀਵੀਂ ਸਦੀ ਦੇ ਮਧ ਵਿਚ ਯੂਰਪ ਵਿਚ ਵੀ ਰਾਜਸੀ ਗ਼ੁਲਾਮੀ ਵਿਰੁਧ ਆਵਾਜ਼ ਉਠੀ। ਕਈ ਨਿੱਕੀਆਂ ਵਡੀਆਂ ਕਰਾਂਤੀਆਂ ਹੋਈਆਂ, ਪਰ ਬਾਦਸ਼ਾਹੀਆਂ ਤੇ ਜਗੀਰ-ਦਾਰੀਆਂ ਕਾਇਮ ਰਹੀਆਂ। ਲਹਿਰਾਂ ਉਠੀਆਂ ਤੇ ਮਰ ਜਾਂਦੀਆਂ ਰਹੀਆਂ। ਦਖਣ-ਪੂਰਬੀ ਏਸ਼ੀਆ ਵਿਚ ਬਸਤੀ-ਵਾਦ ਦੀ ਦੁਪਹਿਰ ਸੀ। ਫ਼ਰਾਂਸੀਸੀ, ਬ੍ਰਿਟਿਸ਼, ਡਚ ਅਤੇ ਸਪੈਨਿਸ਼ ਸਾਮਰਾਜ ਰਾਜ ਕਰਦੇ ਸਨ। ਕਿਸੇ ਦੇਸ਼ਭਗਤ ਦੀ ਆਵਾਜ਼ ਕਰਾਂਤੀ ਦੀ ਐਸੀ ਆਵਾਜ਼ ਨਾ ਬਣੀ ਜੈਸੀ ਨਾਮਧਾਰੀ ਲਹਿਰ ਸਫ਼ਲ ਹੋਈ।

ਸਤਿਗੁਰੂ ਰਾਮ ਸਿੰਘ ਜੀ ਦੇ ਸਮਕਾਲੀ ਜਰਮਨੀ ਵਿਚ ਜਨਮ ਲੈਣ ਵਾਲੇ ਯਹੂਦੀ ਵਿਦਵਾਨ ਤੇ ਫ਼ਲਾਸਫ਼ਰ ਕਾਰਲ ਮਾਰਕਸ ਹੋਏ ਹਨ। ਉਹਨਾਂ ਨੇ ਸਰਮਾਏਦਾਰੀ ਵਿਰੁਧ ਜਹਾਦ ਕਰਨ ਤੇ ਮਜ਼ਦੂਰ ਦੀ ਮਿਹਨਤ ਦਾ ਅਸਲ ਮੁੱਲ ਕਾਇਮ ਕਰਨ ਮਹਾਨ ਪੁਸਤਕ 'ਪੂੰਜੀ' ਲਿਖ ਕੇ ਛਾਪੀ। ਉਸ ਪੂੰਜੀ ਪੁਸਤਕ ਨੇ ਕਮਿਊਨਿਜ਼ਮ (ਸਾਮਵਾਦ) ਨੂੰ ਜਨਮ ਦਿਤਾ। ਉਸ ਦੀ ਚਲਾਈ ਲਹਿਰ ਅਜ ਅਮਰ ਤੇ ਵਿਸ਼ਵਾਸ਼ੀ ਤਾ ਬਣੀ ਹੈ, ਪਰ ਉਸ ਵਿਚ ਵਡੀ ਘਾਟ ਇਹ ਹੈ ਕਿ ਉਹ ਮਾਨਵਵਾਦ ਦਾ ਪਰਚਾਰ ਕਰਦੀ ਤੇ ਈਸ਼ਵਰ-ਵਾਦ ਦੀ ਵਿਰੋਧਤਾ। ਜਿਸ ਦਾ ਕਾਰਨ ਕਿ ਉਸ ਸਿਧਾਂਤ ਪਰ ਕਾਇਮ ਹੋਈਆਂ ਹਕੂਮਤਾਂ ਡਾਵਾਂ-ਡੋਲ ਹਨ। ਨਿਰਾਸਾਵਾਦ ਮਨੁੱਖ ਨੂੰ ਸੁਖੀ ਤੇ ਸ਼ਾਂਤੀ ਦਾ ਜੀਵਨ ਨਹੀਂ ਦੇ ਸਕਦਾ।

ਪਰ ਸਤਿਗੁਰੂ ਰਾਮ ਸਿਘ ਜੀ ਮਹਾਰਾਜ ਨੇ ਸੁਖੀ ਜੀਵਨ ਵਾਲਾ ਇਨਕਲਾਬੀ ਸਿਧਾਂਤ ਮਾਨਵਤਾ ਨੂੰ ਦਿਤਾ। ਜਿਸ ਦਾ ਮੂਲ 'ਸੱਚ' ਹੈ ਤੇ ਕਦੀ ਨਾ ਬਦਲਣ ਵਾਲਾ। ਦੇਸ਼ ਕਾਲ ਦਾ ਅਸਰ ਨਹੀਂ ਹੁੰਦਾ, ਨਿਰੀ ਮਾਦਾ ਪ੍ਰਸਤੀ ਜੀਵਨ ਵਿਚ ਖ਼ੁਸ਼ਕੀ ਤੇ ਉਦਾਸੀ ਪੈਦਾ ਕਰਦੀ ਹੈ। ਦੇਸ਼ਾਂ ਉਤੇ ਕਬਜ਼ਾ ਕਰਨ ਅਤੇ ਮਾਦਾ ਪਰਸਤਾਂ ਨੇ ਜਦੋਂ ਵੀ ਤਲਵਾਰ ਚੁੱਕੀ ਉਹਨਾਂ ਕੋਲੋਂ ਦਇਆ ਤੇ ਧਰਮ ਦੂਰ ਹੋ ਗਿਆ। ਮਾਸੂਮ ਬੱਚੇ ਅਤੇ ਇਸਤ੍ਰੀ ਅਤੇ ਬਲਹੀਨ ਬਜ਼ੁਰਗ ਇਸਤ੍ਰੀ-ਪੁਰਖਾਂ ਨੂੰ ਕਤਲ ਕਰਨ ਤੇ ਕਰਾਉਣ ਲਗਿਆਂ ਰਤਾ ਝਿਜਕ ਨਾ ਕੀਤੀ। ਸਤਿਗੁਰੂ ਨਾਨਕ ਦੇਵ ਜੀ ਨੇ ਭਗਤੀ ਤੇ ਸ਼ਕਤੀ ਦੀ ਲਹਿਰ ਚਲਾਈ ਭਗਤੀ ਤੇ ਸ਼ਕਤੀ ਨੇ ਮਿਲ ਕੇ ਖ਼ਾਲਸਾ ਰਾਜ ਕਾਇਮ ਕੀਤਾ ਅਤੇ ਜਦੋਂ ਭਗਤੀ ਖ਼ਤਮ ਹੋ ਗਈ ਤੇ ਨਿਰੀ ਸ਼ਕਤੀ ਰਹਿ ਗਈ ਤਾਂ ਰਾਜ ਚਲਿਆ ਗਿਆ ਗੁਲਾਮੀ ਆ ਗਈ।

ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਵਿਚ ਸਰਬੋਤਮ ਵਿਸ਼ੇਸ਼ਤਾ ਸੀ ਕਿ ਜੋ ਸੋਚਦੇ ਸਨ, ਸੋ ਡੂੰਘਾ ਸੋਚਦੇ ਸਨ। ਐਸਾ ਡੂੰਘਾ ਜੋ ਸੱਚ ਦੀ ਆਤਮਾ ਤਕ ਪੁਜਿਆ ਹੁੰਦਾ। ਜਿਸ ਦਾ ਸ਼ਬਦ ਨਾਮ ਹੈ, "ਸਚੀ ਵਿਚਾਰ-ਧਾਰਾ" ਫ਼ਲਸਫ਼ੇ ਦੀ ਜੜ੍ਹ। ਆਪ ਦੇ ਪ੍ਰਚੱਲਤ ਕੀਤੇ ਸਿਧਾਂਤ ਅਜ ਸੌ ਸਾਲ ਬੀਤਨ ਤੇ ਵੀ ਅਟੱਲ ਹਨ। ਗੁਰਬਾਣੀ ਆਪ ਦੇ ਦਸੇ ਜੀਵਨ-ਮਾਰਗ ਅਤੇ ਸੱਚੇ ਇਨਕਲਾਬੀ ਦੀ ਵਸਥਰ ਪਰ ਰੋਸ਼ਨੀ ਪਾਉਂਦੀ ਹੈ — .

> ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸ਼ਨਾਨੁ।
> ਦਇਆ ਦੇਵਤਾ ਖਿਮਾ ਜਪ ਮਾਲੀ ਤੇ ਮਾਣਸ ਪਰਧਾਨ।
> ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ ॥
> ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ ॥
>
> (ਮ: ੧ — ੧੨੪੫)

ਬਰਤਾਨਵੀ ਸਾਮਰਾਜ ਦੇ ਕਰਮਚਾਰੀਆਂ ਦੇ ਇਸ਼ਾਰਿਆਂ ਉਤੇ ਨਚਣ ਵਾਲੇ ਸਿਖੀ ਦੇ ਪ੍ਰਤੀਨਿਧਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ 'ਗੁਰੂ-ਨਾਨਕ-ਗੋਬਿੰਦ ਸਿੰਘ ਦੇ ਅਸਲ ਸਿਧਾਂਤਾਂ ਨੂੰ ਪ੍ਰਚਾਰਨ ਵਾਲੀ ਸਹੀ ਲਹਿਰ ਨੂੰ ਗੁਰਮਤਿ ਦੇ ਉਲਟ ਅਤੇ ਅਯੋਗ ਸ਼ਬਦ ਵਰਤ ਕੇ ਵਿਰੋਧਤਾ ਕੀਤੀ। ਕੂੜ, ਲਾਲਚ, ਅ'ਗਆਨਤਾ ਅਤੇ ਮਾਯਾਵਾਦੀ ਘੱਟੇ ਨੂੰ ਉਡਾ ਕੇ ਸੱਚ ਦੇ ਸੂਰਜ ਦੀਆਂ ਕਿਰਨਾਂ ਨੂੰ ਰੋਕਣ ਦਾ ਜਤਨ ਕੀਤਾ। ਪਰ ਰੋਕ ਨਾ ਸਕੇ। ਸੱਚ ਪ੍ਰਗਟ ਹੋ ਹੀ ਗਿਆ। ਸਚ ਸੂਰਜ ਦੀਆਂ ਕਿਰਨਾਂ ਨੇ ਠੰਡੀ ਹੋਈ ਮਾਨਵਤਾ ਨੂੰ ਨਿੱਘ ਦਿਤਾ। ਮਾਨਵਤਾ ਜਾਗੀ, ਅੰਗੜਾਈ ਲਈ ਤੇ ਸੱਚ ਤੇ ਸੁਤੰਤਰਤਾ ਦੀ ਕੂਕ ਮਾਰੀ। ਜਿਸ ਕੂਕ ਨੇ ਹਜ਼ਾਰਾਂ ਨੂੰ ਜਗਾਇਆ। ਨਿੰਦਕਾਂ ਦੇ ਮੂੰਹ ਕਾਲੇ ਹੋਏ।

ਉਹ ਸ਼ਰਮਾਏ ਸਤਿਗੁਰੂ ਅਰਜਨ ਦੇਵ ਜੀ ਦਾ ਬਚਨ "ਨਿੰਦਕੁ ਕੇ ਮੁਖ ਛਾਰ ।"

ਸਤਿਗੁਰੂ ਨਾਨਕ ਦੇਵ ਜੀ ਦੇ ਉਪਰੋਕਤ ਮਹਾਂਵਾਕ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰੇ ਸਿਧਾਂਤਾਂ ਨੂੰ ਵਿਚਾਰੀਏ ਤੇ ਸੱਚ-ਝੂਠ ਦਾ ਨਤਾਰਾ ਕਰਨਾ ਹੈ। ਹਰ ਕੋਈ ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਦਾ ਪਾਠ ਕਰਦਾ ਹੈ, ਪਰ ਸੱਚ ਦੇ ਅਰਥ ਸਮਝਣ ਵਲ ਧਿਆਨ ਨਹੀਂ ਦਿੰਦਾ। ਲੋੜ ਸੱਚ ਨੂੰ ਸਮਝਣ ਦੀ ਹੈ।

"ਸਚੁ ਵਰਤੁ" ਵੇਦ, ਅੰਜ਼ੀਲ ਅਤੇ ਬੁਧਮਤਿ ਦੇ ਮੂਲ ਸਿੱਧਾਂਤਾਂ ਵਿਚ ਪ੍ਰਧਾਨਤਾ 'ਸਚ' ਨੂੰ ਦਿਤੀ ਗਈ। ਸੱਚ ਨੂੰ ਹੀ ਪ੍ਰਮੇਸ਼ਰ ਆਖਿਆ ਗਿਆ ਹੈ। ਲੋਕ ਅੰਨ ਛੱਡ ਕੇ ਵਰਤ ਰਖਦੇ ਹਨ, ਪਰ ਹੁਕਮ ਹੈ ਵਰਤ ਰਖੋ ਸਚ ਦਾ। ਸੱਚ ਬੋਲਣਾ, ਸਚ ਤੋਲਣਾ ਤੇ ਸੱਚ ਸੁਣਨਾ। ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਵਿਚ ਸਚ ਪ੍ਰਧਾਨ ਰਿਹਾ। ਸਚ ਦਾ ਪ੍ਰਚਾਰ ਕਰਦੇ ਰਹੇ। ਸੰਨ ੧੮੬੩ ਤੋਂ ੧੮੭੨ ਅੱਠ ਸਾਲ ਸੰਕਟ ਕਾਲ ਦੇ ਹਨ। ਇਹਨਾਂ ਸੰਕਟਮਈ ਸਾਲਾਂ ਵਿਚ ਜਦੋਂ ਵੀ ਅੰਗਰੇਜ਼ ਨੇ ਸਤਿਗੁਰੂ ਜੀ ਪਾਸੋਂ ਕੁਝ ਪੁਛਿਆ ਤਾਂ ਆਪ ਨੇ ਸੱਚ ਦਸਿਆ। ਇਹ ਨਹੀਂ ਸੋਚਿਆ ਕਿ ਸੱਚ ਦਸਣਾ ਦੁਖਦਾਈ ਵੀ ਹੋ ਸਕਦਾ ਹੈ ਸੱਚ ਬੋਲਣੋ ਨਾ ਝਿਜਕੇ ਤੇ ਸਾਰੇ ਨਾਮਧਾਰੀਆਂ ਨੂੰ 'ਸੱਚ' ਬੋਲਣ ਦਾ ਉਪਦੇਸ਼ ਦਿਤਾ। ਸੰਨ ੧੮੭੧ ਵਿਚ ਜਦੋਂ ਅੰਮ੍ਰਿਤਸਰ ਵਿਚ ਬੁਚੜਮਾਰ ਕਾਂਡ ਹੋਇਆ। ਅਸਲ ਦੋਸ਼ੀ ਨਾਮਧਾਰੀ ਆਸੇ ਪਾਸੇ ਹੋ ਗਏ, ਪੁਲੀਸ ਨੇ ਨਿਰਦੋਸ਼ਿਆਂ ਨੂੰ ਮਾਰਕੁਟਾਈ ਕੀਤੀ ਤਾਂ ਸਤਿਗੁਰੂ ਰਾਮ ਸਿੰਘ ਜੀ ਨੇ ਅਸਲ ਦੋਸ਼ੀਆਂ ਨੂੰ ਹੁਕਮ ਦਿਤਾ, "ਸੱਚ ਬੋਲੋ, ਫਰੰਗੀ ਦੀ ਅਦਾਲਤ ਵਿਚ ਪੇਸ਼ ਹੋ ਜਾਉ। ਨਿਰਦੋਸ਼ਿਆਂ ਨੂੰ ਫਾਹੇ ਲਗਣ ਤੋਂ ਬਚਾਉ।" ਤਾਂ ਸੰਤ ਬੀਹਲਾ ਸਿੰਘ ਤੇ ਲਹਿਣਾ ਸਿੰਘ ਆਦਿਕ ਅੰਮ੍ਰਿਤਸਰ ਕਚਹਿਰੀ ਵਿਚ ਪੇਸ਼ ਹੋ ਗਏ ਤੇ ਸੱਚ ਬੋਲ ਕੇ ਨਿਰਭੈਤਾ ਨਾਲ ਸ਼ਹੀਦੀ ਪ੍ਰਾਪਤ ਕਰ ਗਏ।

ਮਾਘੀ ੧੮੭੨ ਨੂੰ ਜਦੋਂ ਸਵਾ ਸੌ ਮਸਤਾਨਿਆਂ ਨੇ ਮਲੇਰ ਕੋਟਲਾ ਮਾਰ ਕੇ ਆਜ਼ਾਦੀ ਦੀ ਜੰਗ ਦਾ ਅਰੰਭ ਕਰਨ ਦਾ ਫ਼ੈਸਲਾ ਕੀਤਾ ਭੈਣੀ ਸਾਹਿਬ ਤੋਂ ਚਾਲੇ ਪਾਏ ਤਾਂ ਸਤਿਗੁਰੂ ਜੀ ਨੇ ਬਾਬਾ ਲੱਖਾ ਸਿੰਘ ਜੀ ਨੂੰ ਲੁਧਿਆਣੇ ਡੀ. ਸੀ. ਪਾਸ ਇਤਲਾਹ ਦੇਣ ਵਾਸਤੇ ਭੇਜਿਆ ਕਿ ਜੇ ਮਸਤਾਨੇ ਰੁਕ ਸਕਦੇ ਹਨ ਤਾਂ ਰੋਕ ਲਏ ਜਾਣ। ਪਰ ਫਰੰਗੀ ਹਾਕਮਾਂ ਦੀ ਨੀਤ ਖੋਟੀ ਸੀ, ਉਹ ਬਹਾਨਾ ਭਾਲਦੇ ਸਨ, ਉਹਨਾਂ ਨੇ ਉਲਟਾ ਬਾਬਾ ਲੱਖਾ ਸਿੰਘ ਜੀ ਨੂੰ ਨਜ਼ਰਬੰਦ ਕਰ ਲਿਆ। ੧੮ ਜਨਵਰੀ ੧੮੭੨ ਲੁਧਿਆਨੇ ਤੋਂ ਤੁਰਨ ਸਮੇਂ ਤੋਂ ਮਰਗੋਈ (ਬਰਮਾ) ਵਿਚ ਰਹਿਣ ਤਕ ਆਪ ਨੇ ਸੱਚ ਹੀ ਬੋਲਿਆ। ਭਾਵੇਂ ਪੰਜ ਭੂਤਕ ਸਰੀਰ ਨੂੰ ਕਸ਼ਟ ਕਿਉਂ ਨਾ ਝਲਣੇ ਪਏ। ਹਰ ਨਾਮਧਾਰੀ ਅਤੇ ਪ੍ਰਾਣੀ ਮਾਤਰ ਨੂੰ ਸੱਚ ਦਾ ਵਰਤ ਰਖਣ ਦਾ ਹੁਕਮ ਕੀਤਾ। ਸੱਚਾ ਨਾਮਧਾਰੀ ਅੱਜ ਵੀ ਝੂਠ ਨਹੀਂ ਬੋਲਦਾ, ਜੀਵਨ ਦਾ ਆਸਰਾ ਸੱਚ ਹੈ ਅਤੇ ਸੱਚ ਹੀ ਦਰਗਾਹੇ ਪ੍ਰਵਾਨ ਹੁੰਦਾ ਹੈ —

ਸੇਵਰਿ ਸਾਚੈ ਸਾਚੁ ਕਮਾਵਹਿ।
ਜਿਨ ਗੁਰਮੁਖਿ ਸਾਚੁ ਅਧਾਰਾ ॥ (ਸਾਰਗ ਮ: ੩)

(ਚਲਦਾ)

## ਲੇਖਕਾਂ ਪ੍ਰਤੀ ਬੇਨਤੀ

ਸ਼ਤਾਬਦੀ ਨਿਊਜ਼ ਦਾ ਜਨਵਰੀ ਅੰਕ ਵਿਸ਼ੇਸ਼ ਅੰਕ ਹੋਵੇਗਾ। ਇਸ ਲਈ ਲੇਖਕਾਂ ਪ੍ਰਤੀ ਸਨਿਮਰ ਬੇਨਤੀ ਹੈ ਕਿ ਉਹ ਆਪਣੀਆਂ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਉਦੇਸ਼ ਬਾਰੇ ਆਪਣੀਆਂ ਵਧੀਆ ਰਚਨਾਵਾਂ ਛੇਤੀ ਤੋਂ ਛੇਤੀ ਭੇਜ ਕੇ ਧੰਨਵਾਦੀ ਬਨਾਣ।

— ਸੰਪਾਦਕ

# ਸ੍ਰੀ ਭੈਣੀ ਸਾਹਿਬ ਦਾ ਸਾਲਾਨਾਂ ਜਪ ਪ੍ਰਯੋਗ

ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਭੂਮੀ ਤੇ ਸਾਲਾਨਾ ਜਪ ਪ੍ਰਯੋਗ ਦਾ ਨਿਯਮ ਕਈ ਸਾਲਾਂ ਤੋਂ ਅਖੰਡ ਤੁਰਿਆ ਆ ਰਿਹਾ ਹੈ। ਇਸ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸ਼ੁਰੂ ਕੀਤਾ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਿਭਾਇਆ ਅਤੇ ਸਮੇਂ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਨੂੰ ਕੁਦਰਤ ਦੇ ਅਟੱਲ ਨੇਮ ਤਰ੍ਹਾਂ ਚਲਾ ਰਹੇ ਹਨ।

ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਭਾਵੇਂ ਕੁਦਰਤੀ ਹੀ ਸ਼ਾਂਤੀ ਦਾ ਨਿਵਾਸ ਹੈ, ਪਰ ਫਿਰ ਵੀ ਜੋ ਇਸ ਸਾਲਾਨਾਂ ਜਪ ਪ੍ਰਯੋਗ ਦੇ ਮਹੀਨੇ ਦੀਆਂ ਘੜੀਆਂ ਤਾਂ ਉਥੋਂ ਅਨੰਦ ਮਾਨ ਕੇ ਆਏ ਮਨੁੱਖ ਦੀ ਜ਼ਿੰਦਗੀ ਵਿਚ ਨਵੇਕਲੀ ਥਾਂ ਹੀ ਰਖਦੀਆਂ ਹਨ। ਇਸ ਧਰਤੀ ਦੇ ਬੈਕੁੰਠ ਵਿਚ ਹਰ ਪਾਸੇ ਨਾਮਬਾਣੀ ਦੀ ਧੁਣੀ ਕੰਨਾਂ ਵਿਚ ਤਿਪ ਤਿਪ ਕਰਕੇ ਭਰਦੀ ਹੈ। ਉਜਲ ਬਸਤਰਾਂ ਵਾਲੇ ਕਾਲੇ ਤੇ ਸਫ਼ੇਦ ਦਾਹੜਿਆਂ ਵਾਲੇ ਜੁਆਨ ਤੇ ਬਜ਼ੁਰਗ ਪੈਰੀਂ ਪਉਏ ਹੱਥਾਂ ਵਿਚ ਮਾਲਾ ਘੁਮਾਉਂਦੇ ਹੰਸ ਚਾਲ ਚਲਦੇ ਨਜ਼ਰ ਆਉਂਦੇ ਹਨ। ਜਿਨ੍ਹਾਂ ਦਾ ਦਰਸ਼ਨ ਕਰਦਿਆਂ ਹੀ ਸਖ਼ਤ ਦਿਲਾਂ ਵਿਚੋਂ ਵੀ ਸੂਖਮ ਭਾਵਨਾਵਾਂ ਮਲੋਮਲੀ ਉਪਜ ਖਲੋਂਦੀਆਂ ਹਨ। ਹਰ ਪ੍ਰਾਣੀ ਮਾਤਰ ਤੇ ਇਸ ਸ਼ਾਂਤੀ ਮਹੌਲ ਦਾ ਅਸਰ ਹੋਣੋਂ ਨਹੀਂ ਰਹਿ ਸਕਦਾ। ਇਸ ਧਰਤੀ ਦੀ ਧੂੜ ਵਿਚ ਕੁਦਰਤੀ ਸਤਿਆ ਹੈ, ਜੋ ਸਪਰਸ਼ ਹੁੰਦਿਆਂ ਹੀ ਕਠੋਰ ਮਨ ਨੂੰ ਨਿਰਮਾਨਤਾ ਅਤੇ ਚੰਚਲ ਅੱਖਾਂ — ਨੂੰ ਸੁਚੇ ਆਚਰਨ ਦੀ ਪ੍ਰੇਰਨਾ ਬਖ਼ਸ਼ ਦਿੰਦੀ ਹੈ।

ਇਸ ਮੇਲੇ ਦੀ ਮਹਾਨਤਾ ਬੇਸ਼ੱਕ ਹਰ ਸਾਲ ਹੀ ਅਕਥਨੀਯ ਹੁੰਦੀ ਹੈ, ਪਰ ਇਸ ਸਾਲ ਤਾਂ ਆਪਣੀ ਮਿਸਾਲ ਆਪ ਹੀ ਸੀ। ਕਿਉਂਕਿ ਇਹ ਮੇਲਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਦਾ ਗਵਨ ਕਰਨ ਦਾ ਸੌ ਸਾਲਾ ਮੇਲਾ ਸੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਦੇਸ ਗਿਆਂ ਸੌ ਸਾਲ ਹੋ ਰਹੇ ਹਨ ਜਿਸ ਲਈ ਇਹ ਸਾਲ ਉਹਨਾਂ ਦੀ ਪ੍ਰਦੇਸ ਗਵਨ ਸ਼ਤਾਬਦੀ ਦਾ ਸਾਲ ਹੈ। ਇਸ ਮੇਲੇ ਵਿਚ ਸ਼ਤਾਬਦੀ ਸਮਿਤੀ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਸੰਬੰਧੀ ਇਕ ਗੋਸ਼ਟੀ ਰਖੀ ਗਈ ਜਿਸ ਵਿਚ ਹਰ ਮਜ਼ੂਬ ਦੇ ਮੰਨੇ ਪ੍ਰਮੰਨੇ ਵਿਦਵਾਨਾਂ ਨੇ ਭਾਗ ਲਿਆ। ਸਤਿਗੁਰੂ ਜੀ ਦੇ ਮਿਸ਼ਨ ਤੇ ਪੇਪਰ ਲਿਖੇ ਤੇ ਪੜ੍ਹੇ ਗਏ। ਵਖ ਵਖ ਥਾਵਾਂ ਤੋਂ ਆਏ ਸਜਨਾਂ ਨੇ ਆਪਣੇ ਵਿਚਾਰ ਪ੍ਰਗਟ ਕੀਤੇ, ਜਿਨ੍ਹਾਂ ਨੂੰ ਆਮ ਇਜਲਾਸ ਨੇ ਬੜੀ ਸ਼ਰਧਾ ਭਾਵਨਾਂ ਨਾਲ ਸੁਣਿਆ।

੧੬-੧੦-੭੧ ਨੂੰ ਸਵੇਰ ਦੇ ੮-੩੦ ਤੋਂ ਇਕ ਵਿਸ਼ਾਲ ਪੰਡਾਲ ਵਿਚ ਇਸ ਗੋਸ਼ਟੀ ਦਾ ਅਰੰਭ ਹੋਇਆ। ਜਿਸ ਦੀ ਪ੍ਰਧਾਨਗੀ ਪੰਜਾਬ ਦੇ ਸਾਬਕਾ ਮੰਤਰੀ ਸ੍ਰੀ ਯਸ਼ ਜੀ ਨੇ ਕੀਤੀ। ਇਸ ਸਮੇਲਨ ਦਾ ਉਦਘਾਟਨ ਕਰਦਿਆਂ, ਸ੍ਰੀ ਸਤਿਗੁਰੂ ਜੀ ਫੁਰਮਾਇਆ ਹਿੰਦੁਸਤਾਨ ਦੀ ਸਭਿਅਤਾ ਸਭ ਤੋਂ ਪੁਰਾਣੀ ਤੇ ਸ੍ਰੇਸ਼ਠ ਹੈ। ਇਸ ਦੇ ਮਰਦਾਂ ਤੇ ਇਸਤਰੀਆਂ ਦਾ ਆਚਰਨ ਇਨਾਂ ਉਚਾ ਹੈ ਜੋ ਕਿਸੇ ਹੋਰ ਦੇਸ਼ 'ਚੋਂ ਨਹੀਂ ਮਿਲਦਾ। ਜਦੋਂ ਅੰਗਰੇਜ਼ ਪੱਛਮੀ ਸਭਿਅਤਾ ਵਾਲੇ ਇਥੇ ਰਾਜ ਕਰਦੇ ਸਨ ਉਦੋਂ ਅਸੀਂ ਆਪਣੀ ਸਭਿਅਤਾ ਨੂੰ ਪਿਆਰ ਦੇਸਾਂ ਅਤੇ ਪੱਕੇ ਹਿੰਦੁਸ਼ਤਾਨੀ ਸਾਂ। ਪਰ ਜਦੋਂ ਉਹ ਹੁਣ ਇਥੇ ਨਹੀਂ ਰਹੇ, ਤਾਂ ਅਸੀਂ ਆਪਣੇ ਆਪ ਨੂੰ ਪੱਛਮੀ ਸਭਿਅਤਾ ਵਿਚ ਢਾਲਨਾਂ ਸ਼ੁਰੂ ਕਰ ਦਿਤਾ ਹੈ, ਵੇਖਣ ਵਾਲੇ ਨੂੰ ਹੁਣ ਅਸੀਂ ਹਿੰਦੁਸਤਾਨੀ ਨਹੀਂ ਲਗਦੇ। ਆਪ ਜੀ ਫੁਰਮਾਇਆ ਕਿ ਕਿੰਨਾਂ ਚੰਗਾ ਹੋਵੇ ਜੇ ਅਸੀਂ ਪਿਛਲੇ ਸੌ ਸਾਲ ਦੀਆਂ ਗੱਲਾਂ ਕਰਦੇ ਕਰਦੇ ਪਿਛਲੇ ਸੌ ਸਾਲ ਦੇ ਮਰਦ ਮਨੁੱਖਾਂ ਵਾਂਗ ਹੀ ਬਣ ਜਾਈਏ।

ਆਪ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਰਾਜਨੀਤਕ ਸੂਝ ਦੀ ਪਹੁੰਚ ਬਾਰੇ ਦਸਿਆ। ਕਿ ਚੀਨੀ ਵਾਲੇ ਪਾਤਸ਼ਾਹ ਜੀ ਦੇਸ਼ ਨੂੰ ਆਜ਼ਾਦ ਕਰਾਉਣ ਲਈ ਸਭ ਤੋਂ ਪਹਿਲਾਂ ਆਪਣੀ ਡਾਕ ਦਾ ਪ੍ਰਬੰਧ ਕੀਤਾ; ਕਿਉਂਕਿ ਆਪਣੇ ਮਿੱਥੇ ਟੀਚਿਆਂ ਦੀ ਕਿਸੇ ਨੂੰ ਭਿਣਕ ਤਕ ਨਾ ਪਵੇ ਤੇ ਆਪਣੀ ਮਿੱਥੀ ਮੰਜ਼ਲ ਤੇ ਪਹੁੰਚ ਜਾਈਏ। ਉਹਨਾਂ ਦਾ ਇਹ ਕਦਮ ਇਨਾਂ ਸਫ਼ਲ ਰਿਹਾ ਕਿ ਅੰਗਰੇਜ਼ ਦੀ ਤੇਜ ਸੀ. ਆਈ. ਡੀ. ਵੀ ਉਸ ਦੀ ਕੋਈ ਸੂਹ ਲਾਂ ਕੱਢ ਸਕੀ।

ਗ਼ਰੀਬ ਨਿਵਾਜ ਜੀ ਕਿਹਾ ਦੇਸ਼ ਦੀ ਗ਼ੁਲਾਮੀ ਦੀਆਂ ਜ਼ੰਜ਼ੀਰਾਂ ਤੋੜਨ ਲਈ ਸਤਿਗੁਰੂ ਰਾਮ ਸਿੰਘ ਜੀ ਰੂਸ ਨਿਪਾਲ ਆਦਿ ਬਦੇਸ਼ਾਂ ਨਾਲ ਸੰਬੰਧ ਜੋੜੇ। ਜਿਨ੍ਹਾਂ ਦਾ ਅਜ ਵੀ ਸਰਕਾਰੀ ਰਿਕਾਰਡ ਮਿਲਦਾ ਹੈ।

ਆਪ ਜੀ ਅਧਿਆਤਮਕਵਾਦ ਬਾਰੇ ਦਸਿਆ ਕਿ ਕਿਵੇਂ ਸਤਿਗੁਰੂ ਰਾਮ ਸਿੰਘ ਜੀ ਤੋਂ ਦੁਰਾਚਾਰੀ ਤੇ ਵਿਕਰਮੀ ਮਨੁੱਖ ਵੀ ਭਜਨ ਲੈ ਮਹਾਨ ਸਾਧੂ ਸੰਤ ਬਣ ਜਾਂਦੇ ਸਨ। ਜਿਨ੍ਹਾਂ ਦੇ ਬਚਨ ਵਿਚ ਕਮਾਲ ਦਾ ਜਾਦੂ ਹੁੰਦਾ ਸੀ। ਆਪ ਜੀ ਨੇ ਨਾਮਧਾਰੀ ਪੰਥ ਦੇ ਇਕ ਸਾਧੂ ਬਾਬਾ ਜੈਮਲ ਸਿੰਘ ਜੀ ਦਾ ਜ਼ਿਕਰ ਕੀਤਾ ਕਿ, ਪਲੇਗ ਦੀ ਬਿਮਾਰੀ ਇਕ ਵਾਰ ਪੈ ਗਈ, ਤਾਂ ਬਾਬਾ ਜੀ ਮੌਤ ਨਾਲ ਘੁਲਦੇ ਹੋਏ ਬਿਮਾਰ ਦੇ ਗਲ ਵਿਚ ਆਪਣੀ ਖੂੰਡੀ ਪਾ ਕੇ ਬਚਨ ਕਰਦੇ, ਉਠ ਤੂੰ ਠੀਕ ਹੈਂ, ਤਾਂ ਬਿਮਾਰ ਨਵਾਂ ਨਰੋਆ ਹੋ ਉਠ ਖਲੋਂਦਾ। ਅਖ਼ੀਰ ਵਿਚ ਗ਼ਰੀਬ ਨਿਵਾਜ ਜੀ ਕਿਹਾ ਕਿ ਸਾਨੂੰ ਵੀ ਚਾਹੀਦਾ ਹੈ ਉਹੋ ਜਿਹੇ ਅਸੀਂ ਬਣ ਜਾਈਏ।

## ਪ੍ਰੋਫ਼ੈਸਰ ਅਬਦੁਲ ਮਜ਼ੀਦ ਖਾਂ

ਸ੍ਰੀ ਸਤਿਗੁਰੂ ਜੀ ਤੋਂ ਪਿਛੋਂ ਸਟੇਜ ਸਕੱਤਰ ਸ੍ਰੀ ਗੁਰਭਜਨ ਸਿੰਘ ਜੀ ਨੇ ਪ੍ਰੋਫ਼ੈਸਰ ਅਬਦੁਲ ਮਜ਼ੀਦ ਖਾਂ ਨੂੰ ਬੇਨਤੀ ਕੀਤੀ। ਜੋ ਸ਼ਿਮਲੇ ਤੋਂ ਉਚੇਚੇ ਗੋਸ਼ਟੀ ਵਿਚ ਪਧਾਰੇ ਸਨ। ਪ੍ਰੋ: ਜੀ ਨੇ ਲਿਖਿਆ 'ਸਤਿਗੁਰੂ ਰਾਮ ਸਿੰਘ ਰਾਜਨੀਤਕ ਗੁਰੂ' ਆਪਣਾ ਪੇਪਰ ਪੜ੍ਹਿਆ।

ਉਹਨਾਂ ਕਿਹਾ ਜਦੋਂ ਵੀ ਕਿਸੇ ਕੌਮ ਤੇ ਵਿਦੇਸ਼ੀ ਰਾਜ ਹੁੰਦਾ ਹੈ ਉਸ ਦੀ ਹਾਲਤ ਪਾਰੇ ਵਾਂਗ ਡੋਲਦੀ ਰਹਿੰਦੀ ਹੈ। ਉਸ ਦੇ ਮਨ ਵਿਚ ਅਨੇਕ ਤਰੰਗਾਂ ਉਭਰਦੀਆਂ ਤੇ ਦਬਦੀਆਂ ਰਹਿੰਦੀਆਂ ਹਨ। ਗ਼ੁਲਾਮ ਦੇਸ਼ ਨੂੰ ਅਜ਼ਾਦ ਕਰਾਣਾ ਅਸਾਨ ਨਹੀਂ, ਬੜੇ ਬਲਵਾਨ ਇਰਾਦੇ ਦੀ ਜ਼ਰੂਰਤ ਹੁੰਦੀ ਹੈ। ਉਹਨਾਂ ਕਿਹਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਉਸ ਵੇਲੇ ਦੀ ਅੰਗਰੇਜ਼ ਹਕੂਮਤ ਨਾਲ ਮੁਕਾਬਲਾ ਕੀਤਾ। ਬੰਦੂਕ ਤਲਵਾਰ ਜਾਂ ਤੋਪ ਜਾਂ ਕਿਸੇ ਹੋਰ ਹਥਿਆਰ ਨਾਲ ਨਹੀਂ ਬਲਕਿ ੧੦੮ ਮਨਕੇ ਦੀ ਮਾਲਾ ਤੇ ਦ੍ਰਿੜ੍ਹ ਇਰਾਦੇ ਨਾਲ।

ਉਹਨਾਂ ਨੇ ਨਾਂ ਮਿਲਵਰਤਨ ਦੀ ਨੀਂਹ ਰਖੀ। ਸਰਕਾਰੀ ਸਕੂਲਾਂ ਕਚਹਿਰੀਆਂ ਨੂੰ ਨਹਿਰਾਂ ਤੇ ਸੜਕਾਂ ਦਾ ਪ੍ਰਯੋਗ ਨਹੀਂ ਕੀਤਾ ਰੂਸ ਨੇਪਾਲ ਅਫ਼ਗਾਨਿਸਤਾਨ ਤਕ ਉਹਨਾਂ ਦੇ ਅਨਿਆਈ ਪਹੁੰਚੇ, ਪਰ ਰੇਲ ਤੇ ਪੈਰ ਨਹੀਂ ਰਖਿਆ ਸੜਕਾਂ ਤੇ ਨਹੀਂ ਤੁਰੇ। ਇਥੋਂ ਤਕ ਕੇ ਨਹਿਰ ਕੰਢੇ ਉਗੀ ਟਾਹਲੀ ਦੀ ਦਾਤਨ ਨਹੀਂ ਕੀਤੀ ਛਾਂਵੇਂ ਨਹੀਂ ਬੈਠੇ। ਮਤਾਂ ਛਾਂਵੇਂ ਬਹਿਣ ਤੇ ਅੰਗਰੇਜ਼ ਦੇ ਧਨਵਾਦ ਲਈ ਮਨ ਵਿਚ ਭਾਵਨਾ ਨਾਂ ਉਪਜ ਪਵੇ।

ਗਊ ਮੁਅਤਲਕ ਪ੍ਰੋ: ਸਾਹਿਬ ਨੇ ਕਿਹਾ ਮਹਾਰਾਜਾ ਰਣਜੀਤ ਸਿੰਘ ਦੇ ਵਕਤ ਅੰਗਰੇਜ਼ ਕੋਈ ਪੰਜਾਬ ਆਵੇ ਤਾਂ ਉਸ ਨੂੰ ਲਿਖ ਕੇ ਦੇਣਾ ਪੈਂਦਾ ਸੀ ਕਿ ਪੰਜਾਬ ਵਿਚ ਗਊ ਦਾ ਮਾਸ ਨਹੀਂ ਖਾਵਾਂਗੇ। ਪਰ ਪੰਜਾਬ ਤੇ ਕਬਜ਼ਾ ਕਰਦਿਆਂ ਹੀ ਅੰਗਰੇਜ਼ ਨੇ ਬੁੱਚੜਖ਼ਾਨੇ ਖੋਲ੍ਹ ਦਿਤੇ। ਇਸ ਉਪਦਰ ਨੂੰ ਨਾਮਧਾਰੀ ਸਿੱਖ ਨਾ ਸਹਾਰ ਸਕੇ ਤਾਂ ਕਈ ਥਾਈਂ ਬੁੱਚੜਾਂ ਨੂੰ ਕਤਲ ਕਰਕੇ ਖਿੜੇ ਮੱਥੇ ਫ਼ਾਂਸੀਆਂ ਨੂੰ ਚੁੰਮਿਆ। ਨਚਦਿਆਂ ਗੌਂਦਿਆਂ ਤੋਪਾਂ ਸਾਹਮਣੇ ਛਾਤੀਆਂ ਤਾਣੀਆਂ।

ਪ੍ਰੋ: ਸਾਹਿਬ ਨੇ ਦਸਿਆ ਕਿ ਸਰਕਾਰੀ ਰਿਕਾਰਡ ਵਿਚੋਂ ਮਿਲਦਾ ਹੈ ਕਿ ਜ਼ਿਲੇ ਦੇ ਡਿਪਟੀ ਕਮਿਸ਼ਨਰ ਨੇ ਆਪਣੀਆਂ ਚਿੱਠੀਆਂ ਰਾਹੀਂ ਸੈਂਟਰਲ ਸਰਕਾਰ ਨੂੰ ਲਿਖਿਆ ਕਿ ਕੂਕਿਆਂ ਨੇ ਬਿਨਾਂ ਤੋਪ ਤਲਵਾਰ ਤੋਂ ਹੀ ਆਜ਼ਾਦੀ ਦੀ ਜ਼ੰਗ ਸ਼ੁਰੂ ਕਰ ਦਿਤੀ ਹੈ।

ਉਹਨਾਂ ਕਿਹਾ ਕਿ ਕਿਸੇ ਕੰਮ ਨੂੰ ਕਰਨ ਤੋਂ ਪਹਿਲਾਂ ਆਪਣੇ ਸੁਆਰਥ ਵਲ ਧਿਆਨ ਮਾਰੀ ਦਾ ਹੈ। ਪਰ ਕੂਕਿਆਂ ਨੇ ਜੋ ਕੰਮ ਕੀਤੇ ਹਨ ਇਹਨਾਂ ਵਿਚੋਂ ਨਿਜੀ ਸੁਆਰਥ ਦੀ ਮਸ ਨਹੀਂ ਮਿਲਦੀ ਇਹਨਾਂ ਜੋ ਕੀਤਾ ਨਿਰ ਸੁਆਰਥ ਦੇਸ਼ ਹਿੱਤ ਕੀਤਾ। ਇਹਨਾਂ ਬੀਰਾਂ ਦੇ ਅੰਦਰ ਜਲਨ ਨਹੀਂ ਸੀ ਈਰਖਾ ਦਵੈਖ ਨਹੀਂ ਸੀ। ਇਹਨਾਂ ਦਾ ਰਿਸ਼ਤਾ ਪਿਆਰ ਦਾ ਰਿਸ਼ਤਾ ਸੀ। ਇਹ ਸਭ ਬਲਵਾਨ ਇਰਾਦਿਆਂ ਦਾ ਹੀ ਨਤੀਜਾ ਸੀ।

ਨਾਮਧਾਰੀ ਅਨੰਦ ਮਰਿਆਦਾ ਦਾ ਜ਼ਿਕਰ ਕਰਦਿਆਂ ਪ੍ਰੋ: ਸਾਹਿਬ ਨੇ ਦਸਿਆ ਜੋ ਵਿਆਹ ਦੀ ਰਸਮ ਸਤਿਗੁਰੂ ਰਾਮ ਸਿੰਘ ਜੀ ਨੇ ਤੋਰੀ ਹੈ, ਇਸ ਤੋਂ ਸਾਦੀ ਤੇ ਸਸਤੀ ਕਿਤੋਂ ਵੀ ਨਹੀਂ ਮਿਲਦੀ। ਅਖ਼ੀਰ ਤੇ ਪ੍ਰੋ: ਸਾਹਿਬ ਨਾਮਧਾਰੀ ਪੰਥ ਨੂੰ ਸੰਬੋਧਨ ਕਰਦਿਆਂ ਕਿਹਾ, ਕਿ ਜੇ ਤੁਸੀਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੱਚੇ ਸਿਖ ਹੋ ਤਾਂ ਹਜ਼ੂਰ ਸਤਿਗੁਰੂ ਜੀ ਦਾ ਹਮੇਸ਼ਾ ਹੁਕਮ ਮੰਨੋਂ। ਸਤਿਗੁਰੂ ਤੇ ਸਿੱਖ ਦਾ ਸਿਰਫ਼ ਬਚਨ ਦਾ ਹੀ ਰਿਸ਼ਤਾ ਹੁੰਦਾ ਹੈ। ਮੈਂ ਸਮਝਦਾ ਹਾਂ ਜੇ ਤੁਸੀਂ ਇਹਨਾਂ ਨੂੰ ਆਪਣਾ ਸਤਿਗੁਰੂ ਮੰਨ ਕੇ ਜੇ ਇਹਨਾਂ ਦਾ ਹੁਕਮ ਨਹੀਂ ਮੰਨੋਂਗੇ ਤਾਂ ਤੁਹਾਡਾ ਜਨਮ ਅਕਾਰਥ ਹੀ

ਜਾਏਗਾ। ਸਤਿਗੁਰੂ ਰਾਮ ਸਿੰਘ ਜੀ ਤਾਂ ਹੀ ਤੁਹਾਨੂੰ ਪਿਆਰੇ ਜਾਨਣਗੇ ਜੇ ਤੁਸੀਂ ਇਹਨਾਂ ਬਚਨ ਤੇ ਫੁੱਲ ਚੜ੍ਹਾਵੋਂਗੇ ਤਾਂ।

## ਡਾ: ਪ੍ਰਭਾਕਰ ਮਾਚਵੇ

### ਸੈਕਟਰੀ ਸਾਹਿੱਤ ਅਕਾਡਮੀ ਦਿੱਲੀ

ਇਹਨਾਂ ਦਾ ਪੇਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਮਾਜਕ ਗੁਰੂ, ਡਾ: ਸਾਹਿਬ ਨੇ ਆਪਣੇ ਵਿਚਾਰ ਪ੍ਰਗਟਾਂਦਿਆਂ ਕਿਹਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖ਼ਾਲਸਾ ਪੰਥ ਤਿਆਰ ਕੀਤਾ। ਸੰਤ ਜੁਗਾਂ ਜੁਗਾਂਤਰਾਂ ਤੋਂ ਦੁਨਿਆਵੀ ਲੋਕਾਂ ਨੂੰ ਸੱਚ ਦਾ ਰਸਤਾ ਵਿਖਾਂਦੇ ਆਏ ਹਨ। ਸੰਤ ਹੀ ਗੁਰੂ ਨਾਲ ਮਿਲਾਨ ਵਾਲਾ ਹੁੰਦਾ ਹੈ। ਅਤੇ ਸਤਿਗੁਰੂ ਜੀ ਨੇ ਪਹਿਲਾਂ ਸੰਤ ਪੈਦਾ ਕੀਤੇ। ਅਤੇ ਉਹਨਾਂ ਦਾ ਜੀਵਨ ਸੁਚ ਸੋਧ ਨਾਲ ਪਾਵਨ ਕਰ ਦਿਤਾ। ਮਨੁੱਖ ਦੀ ਜਿੰਨੀ ਬਾਹਰਲੀ ਸੂਛਤਾ ਹੁੰਦੀ ਹੈ। ਜਿਹੋ ਜਿਹਾ ਸੁੱਚਾ ਉਹ ਬਾਹਰੋਂ ਹੁੰਦਾ ਹੈ ਓਨਾਂ ਹੀ ਉਸ ਦਾ ਮਨ ਸੁੱਚਾ ਹੁੰਦਾ ਜਾਂਦਾ ਹੈ। ਸਤਿਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਤਨ ਤੇ ਮਨ ਦੋਹਾਂ ਦੀ ਸੋਧ ਬਖ਼ਸ਼ੀ। ਜੋ ਚੀਜ਼ ਸੋਧੀ ਜਾਵੇ ਉਹ ਮਾਰੂ ਅਸਰ ਕਰਨ ਥਾਂ ਸੰਜੀਵਨੀ ਬੂਟੀ ਦਾ ਅਸਰ ਕਰਦੀ ਹੈ ਅਤੇ ਗੁਰੂ ਜੀ ਨੇ ਆਪਣੀ ਸ਼ਕਤੀ ਨਾਲ ਸੰਤ ਖ਼ਾਲਸੇ ਦੇ ਤਨ ਤੇ ਮਨ ਨੂੰ ਸਭ ਤੋਂ ਪਹਿਲਾਂ ਸੋਧਿਆ, ਜਿਸ ਵਾਸਤੇ ਉਹ ਦੁਨਿਆਵੀ ਜੰਜਾਲਾਂ ਵਲੋਂ ਸੁਕਚ ਕੇ ਭਾਰਤ ਭੂਮੀ ਦੇ ਕੰਮ ਆਉਣ ਲਈ ਤਤਪਰ ਹੋ ਗਏ।

ਡਾ: ਸਾਹਿਬ ਜੀ ਨੇ ਦਸਿਆ ਕਿ ਬੀਤੇ ਸਮੇਂ ਵਿਚ ਇਸਤਰੀ ਦੀ ਭਾਰੀ ਦੁਰਦਸ਼ਾ ਹੁੰਦੀ ਸੀ। ਮਰਦ ਇਸ ਨੂੰ ਪੈਰ ਦੀ ਜੁੱਤੀ ਤੋਂ ਵਧ ਸਨਮਾਨ ਨਹੀਂ ਸਨ ਦਿੰਦੇ, ਇਸ ਨੂੰ ਨੀਚ ਕਹਿ ਕੇ ਤ੍ਰਿਸਕਾਰਿਆ ਜਾਂਦਾ ਸੀ। ਸ਼ੂਦਰ ਤੇ ਇਸਤਰੀ ਨੂੰ ਸ਼ੁਭ ਵਿਚਾਰ ਸੁਣਨ ਦਾ ਵੀ ਹਕ ਨਹੀਂ ਸੀ ਹੁੰਦਾ। ਜੇ ਕਿਤੇ ਇਸ ਦੀ ਕੰਨੀ ਕੋਈ ਗੱਲ ਪੈ ਗਈ ਤਾਂ ਇਹਨਾਂ ਦੇ ਕੰਨਾਂ ਕੱਚ ਪਿਘਲਾ ਕੇ ਪਾ ਦਿਤਾ ਜਾਂਦਾ ਸੀ। ਪਰ ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀ ਜਾਤੀ ਨੂੰ ਬਰਾਬਰਤਾ ਦਿਤੀ। ਇਸਤਰੀ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਕਛਹਿਰਾ ਪੁਆਇਆ ਅਤੇ ਮਰਦਾਂ ਦੇ ਮੋਢੇ ਨਾਲ ਮੋਢਾ ਜੋੜ ਕੇ ਚਲਣ ਦੇ ਹਕ ਦਿਤੇ। ਇਸਤਰੀ ਦੀ ਆਤਮਾਂ ਨੂੰ ਬਲਵਾਨ ਕੀਤਾ ਅਤੇ ਮਰਦ ਨੂੰ ਇਸਤਰੀ ਦੇ ਸਨਮਾਨ ਦੀ ਸੂਝ ਦਿਤੀ।

ਡਾਕਟਰ ਜੀ ਕਿਹਾ ਕਿ ਹਿੰਦੁਸਤਾਨੀ ਆਪਣੇ ਲੜਕੇ ਲੜਕੀਆਂ ਦੀਆਂ ਸ਼ਾਦੀਆਂ ਤੇ ਇੰਨਾ ਖ਼ਰਚ ਕਰਦੇ ਸਨ ਕਿ ਗ਼ਰੀਬ ਘਰਾਂ ਦੀਆਂ ਲੜਕੀਆਂ ਦੇ ਮਾਂ ਬਾਪ ਉਹਨਾਂ ਨੂੰ ਵਿਆਹੁਣ ਤੋਂ ਅਸਮਰਥ ਹੁੰਦੇ ਸਨ, ਜੇ ਕਿਸੇ ਨੇ ਸ਼ਾਹ ਤੋਂ ਕਰਜ਼ਾ ਲੈ ਕੇ ਆਪਣੀ ਲੜਕੀ ਦਾ ਵਿਆਹ ਕਰ ਦਿਤਾ ਤਾਂ ਉਹਦਾ ਕਰਜ਼ ਪੋਤਰਾ ਵੀ ਨਾ ਉਤਾਰ ਸਕਿਆ। ਪਰ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਭਿਆਨਕ ਸਮਾਜਕ ਕੁਰੀਤੀ ਨੂੰ ੧੮੬੩ ਨੂੰ ਜ਼ਿਲਾ ਫ਼ੀਰੋਜ਼ਪੁਰ ਦੇ ਇਕ ਛੋਟੇ ਜਿਹੇ ਪਿੰਡ ਵਿਚ ਵਿਆਹ ਦੀ ਬੜੀ ਸਾਦਾ ਜਿਹੀ ਰਸਮ ਪ੍ਰਚਲਤ ਕਰਕੇ ਸਮਾਜ ਤੇ ਭਾਰੀ ਅਹਿਸਾਨ ਕੀਤਾ। ਆਪ ਜੀ ਨੇ ਮਰਦ ਨਾਲ ਇਸਤਰੀ ਨੂੰ ਜੀਉਂਦਿਆਂ ਚਿਖ਼ਾ ਵਿਚ ਸਾੜਨ ਤੋਂ ਰੋਕਿਆ। ਇਸ ਸਤੀ ਰਸਮ ਦੇ ਕੋੜ੍ਹ ਨੂੰ ਖ਼ਤਮ ਕੀਤਾ। ਵਿਧਵਾ ਵਿਆਹ ਦੀ ਖੁਲ੍ਹ ਦਿਤੀ ਜੋ ਬੜੇ ਚਿਰਾਂ ਤੋਂ ਹਿੰਦੂ ਸਮਾਜ ਵਿਚ ਵਿਵਰਜਤ ਸੀ।

ਡਾਕਟਰ ਸਾਹਿਬ ਦਸਿਆ ਕਿ ਗੁਰੂ ਜੀ ਨੇ ਭਾਰਤ ਵਾਸੀਆਂ ਦਾ ਸਵੈ-ਵਿਸ਼ਵਾਸ ਪੱਕਾ ਕੀਤਾ, ਆਤਮ ਨਿਰਭਰ ਰਹਿਣ ਲਈ ਜਾਗ ਲਾਈ।

ਡਾ: ਜੀ ਸਤਿਗੁਰੂ ਜੀ ਦੇ ਸਤਿਲੁਜ ਵਿਚ ਬੰਦੂਕ ਸੁੱਟ ਆਉਣ ਦਾ ਜ਼ਿਕਰ ਕਰਦਿਆਂ ਕਿਹਾ, ਕਿ ਗੁਰੂ ਜੀ ਦੇ ਇਸ ਕਰਮ ਤੋਂ ਅਸ਼ੋਕ ਦੀ ਯਾਦ ਆਉਂਦੀ ਹੈ। ਅਸ਼ੋਕ ਨੇ ਵੀ ਅਤ-ਕਤਲੇਆਮ ਵੇਖ ਕੇ ਆਪਣੀ ਤਲਵਾਰ ਨਦੀ ਵਿਚ ਸੁੱਟ ਦਿਤੀ ਸੀ, ਉਸ ਨਦੀ ਦਾ ਨਾਮ ਦਇਆ ਪੈ ਗਿਆ।

ਡਾ: ਜੀ ਨੇ ਕਿਹਾ ਕਿ ਅਜ ਸਾਇੰਸ ਚੰਦ ਤੇ ਪਹੁੰਚ ਕੇ ਰੋਸ਼ਨੀ ਲੱਭ ਰਹੀ ਹੈ। ਪਰ ਰੋਸ਼ਨੀ ਦੀ ਚੰਦ ਤੇ ਜਾ ਕੇ ਭਾਲ ਕਰਨ ਦੀ ਲੋੜ ਨਹੀਂ ਮਨੁੱਖ ਦੇ ਆਪਣੇ ਅੰਦਰ ਰੋਸ਼ਨੀ ਹੋਣੀ ਚਾਹੀਦੀ ਹੈ। ਜਿਸ ਨਾਲ ਉਸ ਨੂੰ ਆਪੇ ਦੀ ਪਹਿਚਾਨ ਆ ਸਕੇ।

ਅਖ਼ੀਰ 'ਚ ਡਾ: ਜੀ ਨੇ ਕਿਹਾ ਕਿ ਮੈਂ ਸਤਿਗੁਰੂ ਰਾਮ ਸਿੰਘ ਜੀ ਨੂੰ ਨਮਸਕਾਰ ਕਰਦਾ ਹਾਂ ਜਿਨ੍ਹਾਂ ਆਪਣੀ ਪਵਿੱਤਰ ਆਤਮਾ ਦੇ ਪ੍ਰਕਾਸ਼ ਨਾਲ ਸਮਾਜ ਦੀਆਂ ਕਾਲੀਆਂ ਕੁਰੀਤੀਆਂ ਨੂੰ ਧੋ ਸੁੱਟਿਆ।

## ਸ੍ਰੀ ਯਸ਼ ਜੀ

ਸ੍ਰੀ ਯਸ਼ ਜੀ ਜੋ ਅਜ ਦੀ ਇਸ ਗੋਸ਼ਟੀ ਸਮਾਗਮ ਦੀ ਪ੍ਰਧਾਨਗੀ ਕਰ ਰਹੇ ਸਨ, ਇਨ੍ਹਾਂ ਨੇ ਆਪਣੇ ਪ੍ਰਧਾਨਗੀ

ਭਾਸ਼ਨ ਵਿਚ ਕਿਹਾ ਕਿ ਸ੍ਰੀ ਭੈਣੀ ਸਾਹਿਬ ਦੀ ਧਰਤੀ ਅਸਲੀ ਹੈ ਹੀ ਪੂਜਨ ਯੋਗ । ਕਿਉਂਕਿ ਇਥੋਂ ਆਪਣੇ ਵਤਨ ਪਿਆਰ ਦੀ ਆਵਾਜ਼ ਬੁਲੰਦ ਹੋਈ ਸੀ । ਜਿਸ ਆਵਾਜ਼ ਨੇ ਗੁਲਾਮ ਹਿੰਦੁਸਤਾਨੀ ਦੇ ਮਨ ਵਿਚ ਆਜ਼ਾਦੀ ਦੀ ਰੂਹ ਫੂਕ ਦਿਤੀ ।

ਯਸ਼ ਜੀ ਨੇ ਕਿਹਾ ਕਿ ਸਤਿਗੁਰੂ ਉਹੋ ਹੀ ਹੁੰਦਾ ਹੈ ਜੋ ਆਉਣ ਵਾਲੇ ਸਮੇਂ ਨੂੰ ਵੇਖੇ, ਵਰਤਮਾਨ ਸਮੇਂ ਦੀ ਨਬਜ਼ ਨੂੰ ਪਛਾਣ ਕੇ ਉਸ ਦੀਆਂ ਔਕੜਾਂ ਦਾ ਹਲ ਲਭੇ । ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਿਚ ਇਹ ਸਾਰੇ ਗੁਣ ਮੌਜੂਦ ਸਨ । ਉਹਨਾਂ ਨੇ ਸਮੇਂ ਦੀ ਨਜ਼ਾਕਤ ਨੂੰ ਸਹੀ ਤੌਰ ਤੇ ਪਛਾਣਿਆ । ਸਤਿਗੁਰੂ ਦੇ ਦਿਲ ਵਿਚ ਕਿਸੇ ਲਈ ਵੈਰ ਭਾਵ ਨਹੀਂ ਹੁੰਦਾ ।

ਉਹ ਹਮੇਸ਼ਾ ਜ਼ੁਲਮ ਨਾਲ ਟਕਰ ਲੈਂਦਾ ਹੈ । ਸਤਿਗੁਰੂ ਰਾਮ ਸਿੰਘ ਜੀ ਅੰਗਰੇਜ਼ ਦੇ ਵਿਰੁਧ ਨਹੀਂ ਲੜੇ ਉਹਨਾਂ ਨੇ ਜ਼ੁਲਮ ਦੇ ਵਿਰੁਧ ਜੰਗ ਸ਼ੁਰੂ ਕੀਤੀ । ਅੰਗਰੇਜ਼ ਦਾ ਹਕ ਨਹੀਂ ਸੀ ਕਿ ਉਹ ਸਾਡੇ ਦੇਸ ਤੇ ਕਬਜ਼ਾ ਕਰੇ, ਇਹ ਉਸ ਦਾ ਅਨਿਆਂ ਸੀ । ਤਾਂ ਹੀ ਸਤਿਗੁਰੂ ਜੀ ਨੂੰ ਅਨਿਆਂ ਦੇ ਵਿਰੁਧ ਆਵਾਜ਼ ਉਠਾਣੀ ਪਈ । ਉਹਨਾਂ ਨੇ ਆਜ਼ਾਦੀ ਦਾ ਨਾਅਰਾ ਲਾ ਕੇ ਹਿੰਦੁਸਤਾਨ ਦੇ ਸਵੈਮਾਨ ਦੀ ਰਖਿਆ ਕੀਤੀ ਅਤੇ ਅੰਗਰੇਜ਼ ਦੀ ਕੂਟਲਨੀਤੀ ਨੂੰ ਵੰਗਾਰਿਆ ।

ਯਸ਼ ਜੀ ਕਿਹਾ ਕਿ ਗੁਰੂ ਰਾਮ ਸਿੰਘ ਜੀ ਨੇ ਗਊ ਤੇ ਗ਼ਰੀਬ ਦੀ ਰਖਿਆ ਕਰਨੀ ਆਪਣਾ ਮੁਖ ਕਰਤਵ ਸਮਝਿਆ । ਗ਼ਰੀਬ ਦੀ ਸਹਾਇਤਾ ਕਰਨਾਂ ਸਭ ਧਰਮਾਂ ਤੋਂ ਉੱਚਾ ਧਰਮ ਹੈ । ਗਊ ਵਾਸਤੇ ਉਹਨਾਂ ਕਿਹਾ ਕਿ ਹਿੰਦੁਸ-ਤਾਨ ਦੀ ਗਊ ਨਿਰੀ ਪੂਜਾ ਦਾ ਥਾਂ ਹੀ ਨਹੀਂ ਸਗੋਂ ਸਭ ਤੋਂ ਵਡੀ ਪੂੰਜੀ ਵੀ ਗਊ ਹੀ ਹੈ । ਗਊ ਦੇ ਬੱਚੇ ਖੇਤੀ ਵਿਚ ਸਭ ਤੋਂ ਮੋਹਰੇ ਹਨ ਅਤੇ ਅਨਾਜ ਹੀ ਨਰ ਦੀ ਉਪ-ਜੀਵਕਾ ਹੈ । ਅੰਗਰੇਜ਼ ਦੀ ਨੀਤੀ ਗਊ ਨੂੰ ਕਤਲ ਕਰਕੇ ਹਿੰਦੂ ਧਰਮ ਨੂੰ ਠੇਸ ਲਾਉਣੀ ਹੀ ਨਿਰੀ ਨਹੀਂ ਸੀ ਉਸ ਦੇ ਸਾਹਮਣੇ ਇਕ ਤੀਰ ਤੇ ਦੋ ਨਿਸ਼ਾਨੇ ਸਨ । ਹਿੰਦੂ ਧਰਮ ਦਾ ਵਿਸ਼ਵਾਸ ਤੇ ਹਿੰਦੁਸਤਾਨ ਨੂੰ ਕੰਗਾਲ ਕਰਨਾ । ਉਸ ਨੇ ਗਊ ਧਨ ਖ਼ਤਮ ਕਰਕੇ ਹਜ਼ਾਰਾਂ ਸਦੀਆਂ ਭਾਰਤ ਨੂੰ ਗ਼ੁਲਾਮ ਰਖਣ ਦੀ ਲੰਮੀ ਸੋਚ ਸੋਚੀ ਹੋਈ ਸੀ । ਪਰ ਗੁਰੂ ਰਾਮ ਸਿੰਘ ਨੇ ਇਸ ਨੀਤੀ ਨੂੰ ਭਾਂਪਦਿਆਂ ਗਊ ਤੇ ਗ਼ਰੀਬ ਦੀ ਰਖਿਆ ਕਰਨ ਦਾ ਪ੍ਰਣ ਲੈ ਲਿਆ । ਇਹਨਾਂ ਦੇ ਲਾਡਲੇ ਬੀਰਾਂ ਨੇ ਆਪਣੇ ਖ਼ੂਨ ਦੀ ਅਹੁਤੀ ਦੇ ਕੇ ਇਸ ਲਗਦੇ ਕਲੰਕ ਨੂੰ ਧੋ ਸੁੱਟਿਆ ।

ਯਸ਼ ਜੀ ਕਿਹਾ ਕਿ ਆਜ਼ਾਦੀ ਦਾ ਭਾਵ ਹੁੰਦਾ ਹੈ, ਗ਼ਰੀਬ ਨੂੰ ਬਰਾਬਰਤਾ ਦੇਣੀ, ਸੋ ਗੁਰੂ ਰਾਮ ਸਿੰਘ ਜੀ ਨੇ ਆਜ਼ਾਦੀ ਦਾ ਰਾਹ ਰੌਸ਼ਨ ਕੀਤਾ । ਜਿਸ ਤੇ ਗਾਂਧੀ ਜੀ ਨੇ ਤੁਰ ਕੇ ਦੇਸ਼ ਨੂੰ ਆਜ਼ਾਦ ਕਰਵਾਇਆ । ਆਜ਼ਾਦੀ ਗੁਰੂ ਰਾਮ ਸਿੰਘ ਜੀ ਦੀ ਦੇਣ ਹੈ, ਇਸ ਤੋਂ ਕੋਈ ਭਾਰਤ ਵਾਸੀ ਮੁਨਕਰ ਨਹੀਂ ਹੋ ਸਕਦਾ ।

ਆਪਣਾ ਪ੍ਰਧਾਨਗੀ ਭਾਸ਼ਨ ਖ਼ਤਮ ਕਰਦਿਆਂ, ਸ੍ਰੀ ਯਸ਼ ਜੀ ਨੇ ਕਿਹਾ ਕਿ ਸਾਡੀ ਖ਼ੁਸ਼ ਕਿਸਮਤੀ ਹੈ ਜੋ ਸਾਨੂੰ ਇਸ ਪਵਿਤਰ ਭੂਮੀ ਦੇ ਦਰਸ਼ਨ ਕਰਨ ਦਾ ਅਵਸਰ ਮਿਲਿਆ ਹੈ । ਮੈਂ ਇਸ ਧਰਤੀ ਨੂੰ ਪਰਨਾਮ ਕਰਦਾ ਹਾਂ ।

ਇਸ ਗੋਸ਼ਟੀ ਵਿਚ ਇਹਨਾਂ ਵਿਅਕਤੀਆਂ ਤੋਂ ਇਲਾਵਾ ਹੋਰ ਵੀ ਕਈ ਮਹਾਨ ਵਿਦਵਾਨ ਸਜਣ ਪਧਾਰੇ ਹੋਏ ਸਨ । ਪ੍ਰੋ: ਪਿਆਰਾ ਸਿੰਘ ਪਦਮ, ਡਾ: ਦਵਿੰਦਰ ਵਿਦਿਆਰਥੀ, ਪ੍ਰੋ: ਕ੍ਰਿਪਾਲ ਸਿੰਘ ਜੀ ਕਸੇਲ, ਡਾ: ਕੈਰਮ ਸਿੰਘ ਜੀ ਕਪੂਰ, ਸ੍ਰੀ ਕ੍ਰਿਸ਼ਨ ਗੋਪਾਲ ਵਾਨਖੜੇ ਗੁਰੂ ਜੀ ਗਿ: ਤ੍ਰਿਲੋਕ ਸਿੰਘ ਜੀ ਸ੍ਰੀ ਪ੍ਰੀਤਮ ਸਿੰਘ ਜੀ ਕਵੀ ਤੇ ਹੋਰ ਅਜਿਹੇ ਕਈ ਸਜਣ । ਇਹ ਗੋਸ਼ਟੀ ਸਮਾਗਮ ਸਫ਼ਲਤਾ ਭਰਪੂਰ ਰਿਹਾ ।

ਅਖ਼ੀਰ ਵਿਚ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਦੇ ਪ੍ਰਧਾਨ ਸੇਠ ਤਰਲੋਕ ਸਿੰਘ ਜੀ ਚਾਵਲਾ ਨੇ ਆਏ ਪ੍ਰਾਹੁਣਿਆਂ ਦਾ ਨਿੱਘੇ ਸ਼ਬਦਾਂ ਨਾਲ ਧੰਨਵਾਦ ਕੀਤਾ ।

੧੭ ਤਾਰੀਖ਼ ਨੂੰ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਗੁਰਮਤ ਅਨੰਦ ਮਰਿਆਦਾ ਅਨੁਸਾਰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ੪੦ ਲੜਕੇ ਲੜਕੀਆਂ ਦੇ ਅਨੰਦ ਕਾਰਜ ਕੀਤੇ ਗਏ । ਇਨ੍ਹਾਂ ਜੋੜਿਆਂ ਨੂੰ ਸਤਿਗੁਰੂ ਜੀ ਅਸ਼ੀਰਵਾਦ ਦਿੰਦਿਆਂ ਦਾਜ ਵਰਗੀਆਂ ਲੋਕ ਰੀਤੀਆਂ ਕਰਨ ਤੋਂ ਵਿਵਰਜਤ ਕੀਤਾ ।

ਸ੍ਰੀ ਸਤਿਗੁਰੂ ਰਾਮ ਸਿਘ ਜੀ ਦੇ ਦਰਸ਼ਨ ਨਮਿੱਤ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਅਤੇ ਹਜ਼ੂਰ ਸਤਿਗੁਰੂ ਜੀ ਦੀ ਚੜ੍ਹਦੀ ਕਲਾ ਰਹਿਣ ਨਮਿੱਤ ਪਰੇਮੀ ਸਿੱਖਾਂ ਨੇ ਸਾਧਾਰਨ ਪਾਠਾਂ ਦੇ ਭੋਗ ਪੁਆਇ ।

ਮੇਲੇ ਦੀ ਸਮਾਪਤੀ ਅਰਦਾਸ ਸਮੇਂ ਸਮੂਹ ਸੰਗਤਾਂ ਨੇ ਸਤਿਗੁਰੂ ਜੀ ਦੇ ਚਰਨਾਂ ਨਾਲ ਲਿਵਲੀਨ ਹੋ ਦਰਸ਼ਨ ਦੀ ਮੰਗ ਮੰਗੀ ।

— ਸੰਤੋਖ ਸਿੰਘ ਸਾਜਨ

# ਵਾਰਸ਼ਕ "ਪਸ਼ੂ ਪ੍ਰਦਰਸ਼ਨੀ" ਸ੍ਰੀ ਭੈਣੀ ਸਾਹਿਬ

## (੨੬ ਅਸੂ ੨੦੨੮– ੧੧ ਅਕਤੂਬਰ ੧੯੭੧)



ਸਰਵੋਤਮ ਪਸ਼ੂ ਦਾ ਮਾਲਕ
ਸ੍ਰੀ ਪੰਤ ਜੀ ਤੋਂ ਇਨਾਮ ਪਰਾਪਤ ਕਰ ਰਿਹਾ ਹੈ।

ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕ੍ਰਿਪਾ ਦਵਾਰਾ ਸ੍ਰੀ ਭੈਣੀ ਸਾਹਿਬ ਵਿਖੇ 'ਪਸ਼ੂ ਪ੍ਰਦਰਸ਼ਨੀ' ਦਾ ਪਰੋਗਰਾਮ ਨੀਯਤ ਹੋਇਆ, ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਸ਼ਤਾਬਦੀ ਸਾਲ ਹੋਣ ਕਾਰਨ ਇਹ ਸਮਾਗਮ ਵਿਸ਼ੇਸ਼ਤਾਵਾਂ ਭਰਪੂਰ ਸੀ ਜਿਸ ਵਿਚ ਭਾਰਤ ਦੇ ਗ੍ਰਹਿ ਮੰਤ੍ਰਾਲੇ ਦੇ ਮੰਤਰੀ ਸ੍ਰੀ ਕੇ. ਸੀ. ਪੰਤ ਜੀ ਨੇ ਉਚੇਚੇ ਤੌਰ ਤੇ ਪਰੋਗਰਾਮ ਨੂੰ ਹੋਰ ਵੀ ਰੋਚਕ ਬਣਾਇਆ। ਸੋ ਅਸੀਂ ਆਪਣੇ ਸੁਹਿਰਦ ਪਾਠਕਾਂ ਪ੍ਰਤੀ ਉਸ ਮੌਕੇ ਕੁਝ ਚਿੱਤ੍ਰ ਭੇਟ ਕਰਦਿਆਂ ਹਾਰਦਿਕ ਪ੍ਰਸੰਨਤਾ ਅਨੁਭਵ ਕਰ ਰਹੇ ਹਾਂ।

— ਸੰਪਾਦਕ



ਸ੍ਰੀ ਸਤਿਗੁਰ ਜੀ 'ਪਸ਼ੂ ਪ੍ਰਦਰਸ਼ਨੀ' ਵਿਚ ਭਾਗ ਲੈਣ ਵਾਲਿਆਂ ਨੂੰ
ਅਸ਼ੀਰਵਾਦ ਦੇ ਰਹੇ ਹਨ।



ਸ੍ਰੀ ਪੰਤ ਜੀ 'ਪਸ਼ੂ ਪ੍ਰਦਰਸ਼ਨੀ' ਵਿਚ ਭਾਗ ਲੈਣ ਵਾਲਿਆਂ ਨੂੰ ਅਤੇ ਹੋਰ ਸਾਧ ਸੰਗਤ ਅਗੇ ਆਪਣੇ
ਵਿਚਾਰ ਪੇਸ਼ ਕਰ ਰਹੇ ਹਨ।

# ਸ਼ਹੀਦ ਸ: ਹੀਰਾ ਸਿੰਘ

ਸ: ਅਜੀਤ ਸਿੰਘ ਜੀ ਚੀਮਾਂ

ਸ਼ਹੀਦਾਂ ਦੀ ਮੌਤ ਕੌਮਾਂ ਦਾ ਜੀਵਨ ਹੁੰਦੀ ਹੈ। ਜਿਥੇ ਸ਼ਹੀਦਾਂ ਦਾ ਖ਼ੂਨ ਦੇਸ ਤੇ ਕੌਮ ਵਿਚ ਨਵਾਂ ਉਤਸ਼ਾਹ ਤੇ ਸਾਹਸ ਪੈਦਾ ਕਰਦਾ ਹੈ, ਉਥੇ ਧਰਮ ਨੂੰ ਪਾਪ ਤੇ ਜ਼ੁਲਮ ਦੇ ਘੋਰ ਸਾਗਰ 'ਚੋਂ ਡੁੱਬਣ ਤੋਂ ਬਚਾਂਦਾ ਹੈ। ਇਕ ਲਿਖਾਰੀ ਲਿਖਦਾ ਹੈ ਪੰਜਾਬ ਦੀ ਧਰਤੀ ਦਾ ਚੱਪਾ ਚੱਪਾ ਸ਼ਹੀਦਾਂ ਦੇ ਖ਼ੂਨ ਨਾਲ ਸਿੰਜਿਆ ਪਿਆ ਹੈ। ਅੰਗਰੇਜ਼ ਸਾਮਰਾਜ ਦੀ ਗ਼ੁਲਾਮੀ ਨੇ ਭਾਰਤੀ ਲੋਕਾਂ ਦੀ ਅਣਖ਼ ਗ਼ੈਰਤ ਤੇ ਬੀਰਤਾ ਪੈਰਾਂ ਵਿਚ ਕੁਚਲ ਕੇ ਰਖ ਦਿਤੀ ਸੀ। ਉਸ ਘੋਰ ਸਖ਼ਤੀ ਨੇ ਪੰਜਾਬ ਦੇ ਅਣਖ਼ੀਲੇ ਗਭਰੂਆਂ ਨੂੰ ਜੋੜਿਆ ਤਾਂ ਸ੍ਰੀ ਸਤਿ ਗੁਰੂ ਰਾਮ ਸਿੰਘ ਜੀ ਨੇ ਪੰਜਾਬੀਆਂ ਨੂੰ ਕਿਹਾ, ਹੁਣ ਸਮਾਂ ਹੈ, ਜਵਾਨੋਂ ਵਤਨ ਕੋ ਜਵਾਨੀ ਕੀ ਜ਼ਰੂਰਤ ਹੈ। ਚਮਨ ਕੋ ਖ਼ੂਨ ਸੇ ਰੰਗੀਨ ਪਾਣੀ ਕੀ ਜ਼ਰੂਰਤ ਹੈ। ਹੈਂ — ਵਿਰਤੇ ਰਾਹ ਜ਼ਨ ਅਬ ਮਾਸ ਪਾਣੀ ਕੀ ਜ਼ਰੂਰਤ ਹੈ। ਚਮਨ ਵਾਲੋ ਚਮਨ ਕੋ ਬਾਗ਼ਬਾਨੀ ਕੀ ਜ਼ਰੂਰਤ ਹੈ। ਇਸ ਵੰਗਾਰ ਨੇ ਲੋਕਾਂ ਦੀ ਸੁਤੀ ਹੋਈ ਸੂਰਬੀਰਤਾ ਟੁੰਭ ਦਿਤੀ। ਮਰਦੇ ਮਜਾਹਦ ਸਿਰ ਤੇ ਕਫ਼ਨ ਓੜ ਕੇ ਮੌਤ ਦੀ ਤਲਾਸ਼ ਕਰਨ ਲਗੇ। ਇਨ੍ਹਾਂ ਪ੍ਰਵਾਨਿਆਂ ਵਿਚ ਸ: ਹੀਰਾ ਸਿੰਘ ਜੀ ਦਾ ਖ਼ਾਸ ਅਸਥਾਨ ਹੈ।

ਸ: ਹੀਰਾ ਸਿੰਘ ਪਿੰਡ ਸਕਰੌਦੀ ਜ਼ਿਲਾ ਲੁਧਿਆਣੈ ਦਾ ਰਹਿਣ ਵਾਲਾ ਸੀ। ਇਸ ਦਾ ਪਿਤਾ ਮਹਾਰਾਜਾ ਮਹਿੰਦਰ ਸਿੰਘ ਪਟਿਆਲੇ ਵਾਲੇ ਦੇ ਲੱਸੀ ਖਾਨੇ ਵਿਚ ਨੌਕਰ ਸੀ। ਪਿਤਾ ਦੇ ਰਸੂਖ ਸਦਕਾ ਸ: ਹੀਰਾ ਸਿੰਘ ਜੀ ਨੂੰ ਵੀ ਮਹਾਰਾਜਾ ਮਹਿੰਦਰ ਸਿੰਘ ਦੇ ਬਸਤਰਖ਼ਾਨੇ ਵਿਚ ਹਾਜ਼ਰ ਬਾਸ਼ ਦੀ ਪੋਸਟ ਮਿਲ ਗਈ। ਕੋਇਲਾਂ ਦੇ ਬੱਚੇ ਕਾਂਵਾਂ ਆਲ੍ਹਣਿਆਂ ਵਿਚ ਬਹੁਤ ਚਿਰ ਨਹੀਂ ਠਹਿਰ ਸਕਦੇ। ਸਰਦਾਰ ਸਾਹਿਬ ਆਪਣੇ ਅਸਲੀ ਟਿਕਾਣੇ ਵਲ ਆਉਣ ਲਈ ਸੋਚਣ ਲਗੇ। ਸੰਮਤ ੧੯੨੯ ਹਾੜ ਦੇ ਮਹੀਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਕਰੌਦੀ ਪਿੰਡ ਪੁੱਜੇ। ਬੜਾ ਦੀਵਾਨ ਭਰਿਆ। ਸਤਿਗੁਰੂ ਜੀ ਦੀ ਆਕਰਸ਼ਨ ਸ਼ਕਤੀ ਨੇ ਲੋਕਾਂ ਨੂੰ ਆਪਣੇ ਵਲ ਪਰੇਰਿਆ, ਸ: ਹੀਰਾ ਸਿੰਘ ਤੇ ਇਕੋ ਹੀ ਮਿਹਰ ਦੀ ਨਿਗਾਹ ਹੋਈ ਤੇ ਕਹਿ ਉਠਿਆ, ਯਕ ਨਿਗਾਹ ਜਾਂ ਫ਼ਜ਼ਾਇਸ਼ ਬਸ ਬਵਦ ਦਰਕਾਰ ਮਾ। ਹੀਰਾ ਸਿੰਘ ਅੰਮ੍ਰਿਤ ਛੱਕ ਕੇ ਸਿੰਘ ਬਣ ਗਿਆ। ਇਸ ਨੂੰ ਸਤਿਗੁਰੂ ਜੀ ਦੀ ਨੇੜਤਾ ਦਾ ਮਾਨ ਪ੍ਰਾਪਤ ਹੋ ਗਿਆ।

ਇਕ ਦਿਨ ਸ: ਗੁਰਮੁਖ ਸਿੰਘ ਫਰਵਾਹੀ ਵਾਲੇ ਨੇ ਮਲੇਰ, ਕੋਟਲੇ ਹੋ ਰਹੇ ਗਊ ਬੱਧ ਦੀ ਦੁਖ ਭਰੀ ਦਾਸਤਾਂ ਸਤਿਗੁਰੂ ਜੀ ਨੂੰ ਦੱਸੀ। ਕੋਲੋਂ ਸ: ਹੀਰਾ ਸਿੰਘ ਜੀ ਦੀਆਂ ਅੱਖਾਂ ਲਾਲ ਹੋ ਗਈਆਂ ਤੇ ਕਹਿਣ ਲਗਾ ! ਖ਼ਾਲਸਾ ਜੀ ਹੁਣ ਕੁਰਬਾਨੀਆਂ ਦਾ ਸਮਾਂ ਆ ਗਿਆ। ਸਬਰ ਦੀ ਹੱਦ ਹੁੰਦੀ ਹੈ। ਕਲਗੀ ਵਾਲੇ ਪਿਤਾ ਜੀ ਨੇ ਕਿਹਾ ਸੀ :

ਚੂੰ ਕਾਰ ਅਜ਼ ਹਮਾ ਹੀਲ ਤੇ ਦਰ ਗੁਜ਼ਸ਼ਤ।
ਹਲਾਲ ਅਸਤ ਬੁਰਦਨ ਬਾ ਸ਼ਮਸ਼ੀਰ ਦਸ਼ਤ।

ਸ: ਹੀਰਾ ਸਿੰਘ ਨੇ ਤਲਵਾਰ ਨਾਲ ਲਕੀਰ ਖਿੱਚ ਕੇ ਕਿਹਾ, ਆਓ ਜਿਸ ਸ਼ਹੀਦੀ ਜਥੇ ਵਿਚ ਸ਼ਾਮਲ ਹੋਣਾ ਹੈ। ਸਰਫ਼ਰੋਸ਼ਾਂ ਦੇ ਮੂੰਹਾਂ ਤੇ ਲਾਲੀਆਂ ਨਚਨ ਲਗੀਆਂ ਮੌਤ 'ਚੋਂ ਜ਼ਿੰਦਗੀ ਢੂੰਡਣ ਵਾਲੇ ਸ਼ਹੀਦਾਂ ਦੀ ਕਤਾਰ ਆ ਖੜੀ ਹੋਈ ਸ: ਵਧਾਵਾ ਸਿੰਘ ਦਿਆਲ ਗੜ੍ਹ, ਭੂਪ ਸਿੰਘ ਵਰਿਆਮ ਸਿੰਘ, ਨੰਦ ਸਿੰਘ ਤੇ ਅੱਤਰ ਸਿੰਘ ਜਾਮੇ ਸ਼ਹਾਦਤ ਪੀਣ ਲਈ ਜਥੇ ਵਿਚ ਸ਼ਾਮਲ ਹੋ ਗਏ। ਬਾਬਾ ਬਿਸ਼ਨ ਸਿੰਘ ਕਾਬਲ ਵਾਲਾ ਵੀ ਜੱਥਾ ਲੈ ਕੇ ਆ ਗਿਆ। ਮਾਈ ਇੰਦ ਕੌਰ ਨੇ ਕੋਠੇ ਤੇ ਪੱਲੂ ਫੇਰ ਕੇ ਆਖਿਆ, "ਆਓ ਪਿਆਰੇ ਨੂੰ ਰੀਝਾਣ ਲਈ ਸਿਰਾਂ ਦੀ ਭੇਟ ਝੜਾਉ। ਸ: ਹੀਰਾ ਸਿੰਘ ਚੀਨੀ ਵਾਲੇ ਪ੍ਰੀਤਮ ਦੀ ਸੇਵਾ ਵਿਚ ਬੇਨਤੀ ਕੀਤੀ ਕੇ ਸੱਚੇ ਪਾਤਸ਼ਾਹ, ਸਾਨੂੰ — ਗੁਰੂ ਤੇਗ਼ ਬਹਾਦਰ ਜੀ ਦਾ ਹੁਕਮ ਹੋਇਆ ਕਿ ਜ਼ੁਲਮ ਦੀ ਜੜ੍ਹ ਪੁੱਟਣ ਲਈ ਕੁਰਬਾਨੀ ਦੇਈਏ। ਗੁਰੂ ਜੀ ਕਿਹਾ, ਭਾਈ, ਗੁਰੂ ਤੇਗ਼ ਬਹਾਦਰ ਦਾ ਮੈਂ ਵੀ ਹੁਕਮ ਨਹੀਂ ਮੋੜ ਸਕਦਾ, ਜਾਓ ਹੁਕਮ ਪੂਰਤੀ ਲਈ ਆਪਾ ਵਾਰ ਦਿਓ।

ਗੁਰਬਲਾਸ ਵਿਚ ਪੰਜਾਂ ਵਰਨਾਂ ਤੇ ਸਤਿਗੁਰੂ ਜੀ ਦੀ ਤੇ ਸ: ਹੀਰਾ ਸਿੰਘ ਦੀ ਗੁਪਤ ਗੱਲਬਾਤ ਇਉਂ ਹੋਈ। "ਹੀਰਾ ਸਿੰਘ ਕੇ ਕਾਨ ਮੇਂ ਬਚਨ ਕੀਤਾ, ਸੁਣਿਆ ਨਹੀਂ ਕਿਸੇ ਨੇ ਤੇ ਪਿੱਠ ਉਤੇ ਥਾਪੀ ਦਿਤੀ, ਦੀਨ ਦਿਆਲ ਜੀ ਬਚਨ ਕੀਤਾ ਪੈੜ ਮੇਧ ਦੇਣੀ, ਹੀਰਾ ਸਿੰਘ ਕਿਹਾ, ਜੀ ਸਤਿ ਬਚਨ, ਤਿੰਨ ਵਾਰੀ ਕਿਹਾ ਸਤਿ ਬਚਨ। ਸਤਿਗੁਰੂ ਜੀ ਨੇ ਆਪਣੀ ਹੱਥੀਂ ਭੋਜਨ ਇਸ ਜੱਥੇ ਨੂੰ ਛਕਾਇਆ। ੧੩ ਜਨਵਰੀ ੧੮੭੧ ਨੂੰ ਦੁਪਹਿਰ ਢਲਦਿਆਂ ਹੀ ਇਹ ਜਥਾ ਸ੍ਰੀ ਭੈਣੀ ਸਾਹਿਬ ਤੋਂ ਮਾਲੇਰਕੋਟਲੇ ਦੇ ਬੁਚੜਾਂ ਨੂੰ ਸੋਧਨ ਲਈ ਕੂਚ ਕੀਤਾ । ਸ਼ਹੀਦੀ ਜਥਾ ਲਾਟੋਂ ਕਟਾਣੀ ਰਾਮਪੁਰ ਤੋਂ ਰੱਬੋਂ ਤੇ ਠਹਿਲੋਂ ਪਿੰਡ ਪੁਜ ਗਿਆ । ਇਸ ਤੋਂ ਅਗੇ ਮਲੋਦ ਪਿੰਡ ਪੁਜੇ, ਉਥੇ ਸ: ਬਚਨ ਸਿੰਘ ਨਾਲ ਹਥਿਆਰਾਂ ਤੋਂ ਝਗੜਾ ਹੋ ਗਿਆ। ਏਥੋਂ ਕੁਝ ਅਸਲ੍ਹਾ ਲੈ ਕੇ ਇਹ ਜਥਾ ੧੫ ਜਨਵਰੀ ੧੮੭੧ ਨੂੰ ਮਲੇਰਕੋਟਲੇ ਫ਼ਸੀਲ ਦੇ ਬਾਹਰ ਢਾਬੀ ਦਰਵਾਜ਼ੇ ਪਹੁੰਚ ਗਿਆ। ਇਸ ਮਹੱਲੇ ਬੁਚੜ ਰਹਿੰਦੇ ਸਨ। ਏਥੋਂ ਟੁੱਟੀ ਹੋਈ ਫਸੀਲ ਨੂੰ ਪਾਰ ਕਰਕੇ ਹੱਲਾ ਬੋਲ ਦਿਤਾ। ਸ: ਹੀਰਾ ਸਿੰਘ ਤੇ ਲਹਿਣਾ ਸਿੰਘ ਸਭ ਤੋਂ ਅਗੇ ਘੋੜਿਆਂ ਤੇ ਚੜ੍ਹ ਕੇ ਜਥੇ ਦੀ ਅਗਵਾਈ ਕਰ ਰਹੇ ਸਨ। ਕੋਤਵਾਲੀ ਚੌਕ ਵਿਚ ਡੱਟ ਕੇ ਲੜਾਈ ਹੋਈ ਕੋਤਵਾਲ ਅਹਿ ਮਦਖਾਂ ਤੇ ਉਸ ਦੇ ਸੱਤ ਸਿਪਾਹੀ ਮਾਰੇ ਗਏ। ਬਹੁਤ ਸਾਰੇ ਜ਼ਖ਼ਮੀ ਹੋ ਗਏ। ਸਿੰਘਾਂ 'ਚੋਂ ਵੀ ੭ ਸਿੰਘ ਸ਼ਹੀਦ ਹੋ ਗਏ। ਦਿਨ ਚੜ੍ਹੇ ਕੇਲੋਂ ਵਾਲੇ ਦਰਵਾਜ਼ੇ ਜਥਾ ਸ਼ਹਿਰ 'ਚੋਂ ਬਾਹਰ ਨਿਕਲ ਕੇ ਜੈਕਾਰੇ ਗਜਾਉਂਦੇ ਰੜ ਨੂੰ ਤੁਰ ਪਏ। ਸਿੰਘਾਂ ਦੇ ਪਿਛੇ ਪੁਲੀਸ ਵੀ ਜ਼ੋਰ ਨਾਲ ਆ ਰਹੀ ਸੀ। ਪਿੰਡ ਭੂਦਨ ਦੇ ਥੇਹ ਤੇ ਹੱਥੋਂ ਹੱਥ ਲੜਾਈ ਹੋਈ। ਸਮੁੰਦ ਖਾਂ ਦਫੇਦਾਰ ਨੇ ਸ: ਹੀਰਾ ਸਿੰਘ ਨੂੰ ਲਲਕਾਰਿਆ । ਆਮੋ ਸਾਹਮਣੇ ਲੜਾਈ ਹੋਣ ਲਗੀ। ਸਮੁੰਦ ਖਾਂ ਨੇ ਪਹਿਲਾ ਵਾਰ ਕੀਤਾ। ਸਰਦਾਰ ਨੇ ਹੱਥ ਨਾਲ ਰੋਕਿਆ। ਦੂਜਾ ਵਾਰ ਸਰਦਾਰ ਨੇ ਅਜਿਹੇ ਰੋਹ 'ਚ ਆ ਕੇ ਕੀਤਾ ਕਿ ਸਮੁੰਦ ਖਾਂ ਸਿਰ ਧੜ ਤੋਂ ਵਖ ਹੋ ਕੇ ਡਿੱਗ ਪਿਆ। ਇਸ ਤਰ੍ਹਾਂ ਕਈ ਝੜਪਾਂ ਹੋਈਆਂ। ਕੋਟਲੇ ਵਾਲਿਆਂ ਦੇ ਨਾਲ ਇਕ ਹੇੜੀ ਸੀ ਉਸ ਨਿਸ਼ਾਨਾ ਜਿਹਾ ਮਾਰਿਆ ਕੇ ਸ: ਹੀਰਾ ਸਿੰਘ ਜੀ ਦੇ ਹੱਥ ਚੋਂ ਗੋਲੀ ਨਿਕਲ ਕੇ ਘੋੜੇ ਨੂੰ ਮੌਤ ਦੇ ਘਾਟ ਉਤਾਰ ਗਈ। ਅਗੇ ਥੇਹ ਸੀ ਥੇਹ ਤੋਂ ਪਾਰ ਹੋ ਕੇ ਸ: ਨੇ ਬਰਛੀ ਗੱਡ ਕੇ ਕਿਹਾ ਕਿ ਗੁਰੂ ਤੇਗ਼ ਬਹਾਦਰ ਜੀ ਦਾ ਏਨਾਂ ਹੁਕਮ ਸੀ, ਸੋ ਉਹ ਅਸਾਂ ਪੂਰਾ ਕਰ ਦਿਤਾ ਹੈ। ਸ: ਨਰੈਣ ਸਿੰਘ ਗਿਣਤੀ ਕੀਤੀ ਤਾਂ ਸੱਤਰ ਸਿੰਘ ਨਿਕਲ ਕੇ ਦੋ ਜੱਟ ਦਾਤੀਆਂ ਲੈ ਕੇ ਜਥੇ ਵਿਚ ਆ ਗਏ । ੭੨ ਸਿੰਘ ਗ੍ਰਿਫਤਾਰ ਹੋ ਕੇ ਮਲੇਰਕੋਟਲੇ ਲਿਆਂਦੇ ਗਏ । ਕਾਵਨ ਦੇ ਹੁਕਮ ਨਾਲ ਇਹਨਾਂ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ। ਸ: ਹੀਰਾ ਸਿੰਘ ਨੂੰ ਕਾਵਨ ਨੇ ਪੁੱਛਿਆ ਕੋਈ ਆਖਰੀ ਸੱਧਰ ਹੈ ਤਾਂ ਦਸੋ ਪੂਰੀ ਕਰਦਾ ਹਾਂ ਤਾਂ ਕਵੀ ਲਿਖਦਾ ਹੈ।

"ਮੇਰੀ ਇਕੋ ਤਮੰਨਾਂ ਅਖ਼ੀਰ ਦੀ ਏ,
ਤੋਪ ਵਲ ਮੈਨੂੰ ਮੂੰਹ ਕਰਨ ਦੇਵੋ।
ਮੌਤ ਰਾਣੀ ਦੇ ਘੁੰਡ ਨੂੰ ਚੁਕ ਦੇਵੋ,
ਨੰਗੇ ਮੂੰਹ ਮੈਨੂੰ ਇਹਨੂੰ ਵਰਨ ਦੇਵੋ।
ਕੱਚੇ ਘੜੇ ਨਾ ਚੱਪੂ ਦੀ ਲੋੜ ਮੈਨੂੰ,
ਲਹਿਰ ਇਸ਼ਕ ਝਨਾ 'ਚ ਤਰਨ ਦੇਵੋ।
ਨਾਜ਼ਕ ਪੈਰਾਂ ਨੂੰ ਦੇਸ ਪਿਆਰ ਪਿਛੇ,
ਤੱਤੀ ਰੇਤ ਦੇ ਲਹਿਰ ਨੂੰ ਜਰਨ ਦੇਵੋ।
ਏਸ ਮੌਤ ਦੀ ਮੈਂ ਦੇ ਜਾਮ ਤਾਂਈ,
ਨੱਕ ਚਾੜ੍ਹ ਕੇ ਡਰ ਕੇ ਚਖਣਾ ਨਹੀਂ।
ਸਾਡੀ ਕੰਡ ਜੇ ਤੋਪ ਦੇ ਵਲ ਕੀਤੀ,
ਕਿਸੇ ਲਿਸਟ ਸ਼ਹੀਦਾਂ 'ਚ ਰਖਣਾ ਨਹੀਂ।

ਸ: ਹੀਰਾ ਸਿੰਘ ਤੋਪ ਵਲ ਮੂੰਹ ਕਰ ਕੇ ਸ਼ਹੀਦੀ ਪ੍ਰਾਪਤ ਕੀਤੀ। ਮੈਂ ਇਸ ਨਿਧੜਕ ਯੋਧੇ ਨੂੰ ਸ਼ਰਧਾਂਜਲੀ ਅਰਪਣ ਕਰਦਾ ਹਾਂ।

---

( ਸਫ਼ਾ ੧੧ ਦੀ ਬਾਕੀ )

ਸ਼ਵੇਤ ਕਰਿਤਯੁਗੇ ਵਰਸ਼ਾ, ਪੀਤ ਤ੍ਰੇਤਾ ਯੁਗੇ ਮਮ।
ਰਕਤੋ ਦਵਾਪਰ ਮਾਸਾਦਾ, ਕ੍ਰਿਸ਼ਨ ਕਲਯੁਗੇ ਤਥਾ
ਭਾਵ ਸਤਿਜੁਗ ਵਿਚ ਸਫ਼ੇਦ ਤ੍ਰੇਤੇ ਵਿਚ ਪੀਲਾ ਦੁਆਪਰ ਵਿਚ ਲਾਲ
ਅਤੇ ਕਲਜੁਗ ਵਿਚ ਕਾਲਾ।

ਮਾਝ ਰਾਗ ਦੀ ਵਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਇਸ ਦਾ ਸੰਕੇਤ ਕੀਤਾ ਹੈ।
"ਬਗਾ ਰਤਾ ਪੀਅਰਾ ਕਾਲਾ ਬੇਦਾ ਕਰੀ ਪੁਕਾਰ"

ਆਪ ਨੇ ਫਿਰ ਜੁਗਾਂ ਵਿਚ ਵੇਦਾਂ ਤੇ ਰੰਗਾਂ ਦੀ ਵੰਡ ਦਸਦਿਆਂ ਹੋਇਆਂ ਆਸਾ ਦੀ ਵਾਰ ਵਿਚ ਫਰਮਾਇਆ ਹੈ:
"ਸ਼ਾਮ ਕਹੈ ਸੇਤੰਬਰ ਸੁਆਮੀ ਸਚਿ ਮਹਿ ਆਛੈ ਸਾਚਿ ਰਹੇ।"

ਸੱਚ ਬੋਲਣਾ ਅਤੇ ਸਫ਼ੇਦ ਬਸਤਰ ਧਾਰੀ ਹੋਣਾ ਸਤਿਜੁਗ ਦੀ ਪ੍ਰਮੁਖ ਨਿਸ਼ਾਨੀ ਹੈ ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਲਿਜੁਗ ਵਿਚ ਪ੍ਰਚਲਤ ਕੀਤੀ ਅਤੇ ਦਸ਼ਮੇਸ਼ ਜੀ ਦੇ ਭਵਿੱਖ ਵਾਕ ਸਫ਼ਲ ਕੀਤੇ। — ਚਲਦਾ

# भारतीय स्वाधीनता संग्राम की प्रथम कड़ी

( किरन बाला )

### कूका आन्दोलन

ब्रिटिश सत्ता से भारत को मुक्त करने का सर्व प्रथम प्रयास करने वाले श्री गुरु रामसिंह जी का नाम भारतीय इतिहास में स्वर्णाक्षरों से लिखा जायेगा। आपने ही नामधारी आन्दोलन का सूत्रपात किया था, जिससे धर्म तथा राजनीति को एक दूसरे का पूरक माना गया। नामधारीयों के अनुसार गुरु रामसिंह जी श्री गुरू गोविन्द सिंह जी के उत्तराधिकारी थे। उनके वर्तमान उत्तराधिकारी सतगुरू महाराज जगजीत सिंह जी हैं।

इतिहास में यह आन्दोलन "कूका आन्दोलन" के नाम से प्रसिद्ध है। कूका शब्द पंजाबी के 'कूक' शब्द से लिया गया है, जिसका अर्थ होता है आह्वान, पुकार या प्रार्थना। नामधारी सिख अपने धार्मिक गीतों या पवित्र अवसरों पर यह कूक कहते हैं।

### असहयोग तथा स्वदेशी

यद्यपि इस बात का अधिक प्रचार नहीं परन्तु यह एक ऐतिहासिक सत्य है कि असहयोग तथा स्वदेशी आन्दोलन के द्वारा ब्रिटिश सत्ता को उखाडने का सर्वप्रथम प्रयास गुरू रामसिंह जी ने ही किया। उन्होंने ही उन्नीसवीं शताब्दी के मध्यकाल में इसे प्रारम्भ किया और आगे चल कर गांधी जी ने इसे अपना प्रमुख शस्त्र माना। गुरू रामसिंह के आदर्श एवं नामधारी आन्दोलन पर पंडित जवाहरलाल नेहरू ने १९३५ ई० के "सतयुग" दैनिक में अपने विचार प्रकट करते हुए कहा था कि- श्री रामसिंह जी के विचार में राजनैतिक स्वाधीनता धार्मिक स्वाधीनता का ही एक अंग है। नामधारियों का संगठन बहुत बलशाली होगया था। असहयोग तथा बहिष्कार का जो आन्दोलन हमारे युग में गांधीजी ने बहुत उत्साह से प्रारम्भ किया। वास्तव में वह इससे पचास वर्ष पूर्व श्री गुरू रामसिंह के नेतृत्व में नामधारियों ने प्रारम्भ किया था।

सन् १८५७ की वैसाखी के शुभ दिन पर इस असहयोग आन्दोलन के नियम अथवा सिद्धान्त स्वीकार किये गये। यह पांच नियम थे :—

१. सरकारी नौकरियों का बहिष्कार।
२. ब्रिटिश सरकार द्वारा संचालित सभी शिक्षा संस्थाओं का बहिष्कार।
३. सरकारी न्यायालयों का पूर्णतया बहिष्कार।
४. विदेशी वस्त्रो का बहिष्कार।
५. किसी की मानसिक चेतना के विरूद्ध शासन तथा उसके विधान का उल्लंघन।

इस प्रकार महाराणा प्रताप की भांति कूका लोगों ने भी अपने उपर्युक्त सिद्धान्तों का पूर्ण अनुकरण किया। यह असहयोग नामधारियों में इतनी सफलता से चला कि गुरू महाराज प्रतापसिंह जी की संतान ने भी आधुनिक शिक्षा का परित्याग कर दिया और आज भी वे इस दिशा में पूर्णतया अशिक्षित ही हैं। समस्त नामधारी गुरू तथा अन्य नेताओं ने ब्रिटिश राज्य द्वारा प्रदत्तरेल का कभी प्रयोग नहीं किया, वह सदा पैदल या बैल गाड़ी पर यात्रा को ही प्राथमिकता देते रहे।

### सुसंगठित डाक व्यवस्था

कूका आन्दोलन का सब से महत्वपूर्ण अंग था उनकी डाक व्यवस्था। इसके संघठन में वह अन्य सभी को मात

कर गये। यहां तक कि नियमितता में सरकारी डाक भी इतनी व्यवस्थित नहीं थी। डाक ले जाने का काम साधारणतया एक कूका के जिम्में होता था कंधे पर थैला लिये हुए सेवक तेजी से भागता और वह थैला अपने अगले व्यक्ति को सौंप देता। इस प्रकार पंजाब के एक कोने से दूसरे कोने तक यह डाक चलने लगी थी। यह कार्य स्वाधीनता प्राप्ति तक इसी प्रकार चलता रहा।

### कूका तथा सिख

यद्यपि कूका एक प्रकार से सिखों के ही एक अंग माने जाते हैं, परन्तु कुछ एक ऐसी बातें हैं जो उन्हें अन्य सिखों से अलग रखती है। प्रथम नामधारियों के सिर पर बंधी विशेष प्रकार की पगड़ी, इसमें आजकल सिखों की पगड़ी के प्रचलित फैशन नहीं होते। दूसरे, धार्मिक विश्वास में भी यह अन्य सिखों से भिन्न हैं। नामधारी दस गुरुओं से आगे भी अपनी परम्परा मानते हैं। तीसरे खाने पीने में भी यह अन्य सिखों के सर्वथा विपरीत हैं। नामधारी कट्टर शाकाहारी होते हैं, शराब जैसे उत्तेजक पदार्थों का इनमें पूर्ण निषेध है। चौथे, इनका पहरावा पूर्ण स्वदेशी और प्रायः हाथ का कता, बुना हुआ होता है आजतक यह लोग उपरोक्त बातों का पूर्णतया पालन कर रहे हैं। नामधारीयों के धार्मिक कृत्यों में हवन, वेदों का सम्मान तथा हिन्दु अवतारों में श्रद्धा के कारण इन्हें हिन्दू तथा सिखों के बीच की कड़ी कह सकते हैं।

### गोरक्षा

गोरक्षा तथा गोपालन नामधारियों का एक अविचल सिद्धान्त है। इसके लिये १४ जून सन् १८७१ ई० की घटना अविस्मरणीय है। जबकि कूकों ने अपने आवेश में गोहत्या करने वाले कितने ही बूचड़ों को मार दिया था। इस पवित्र कार्य के निमित कितने ही कूकों ने मौत का आलिंगन किया, कितनों को ही आजीवन कारावास या देश निर्वासन का दण्ड स्वीकार करना पड़ा। इसके साथ ही उन्होंने कई एक कब्रों, मजारों आदि का भी खण्डन किया, क्योंकि इनकी पूजा कूकों के धार्मिक विश्वास के विपरीत थी। आज भी यह लोग गौ के प्रति विशेष श्रद्धा रखते हैं और कब्रों, या समाधियों आदि की पूजा को अनुचित मानते हैं।

### उद्गम

उत्तर-पश्चिमी सीमाप्रांत के रहने वाले गुरु बालकसिंह एक माने हुए साधु थे, वह उदार, त्यागी एवं संयमी होने के कारण बहुत से लोगों के श्रद्धाकेन्द्र थे। श्री गुरू रामसिंह गुरु बालक सिंह के अत्यधिक विश्वस्त शिष्य थे। इन्होंने अपने गुरू की आध्यात्मिक विचारधारा के साथ साथ राजनैतिक क्षेत्र में भी बहुत प्रसिद्धि प्राप्त की। इसी गद्दी द्वारा आगे चल कर नामधारी या कूकों का धार्मिक एवं राजनैतिक नेतृत्व हुआ।

श्री गुरू रामसिंह जी का जन्म सन् १८१६ को वसंत पंचमी के दिन जिला लुधियाना के एक छोटे से गांव भैणी साहब में हुआ था। आपके पिता एक बढ़ई थे। आपने यौवन काल में रामसिंह जी महाराजा रणजीतसिंह की सेना में भरती हो गये और एक सैनिक के रूप में सन् १८४५ के एंगलो-सिख युद्ध में लड़े। गुरू बालक सिंह के व्यक्तित्व के प्रभाव से रामसिंह जी उनकी गद्दी के दर्शन करने गये। ततपश्चात रामसिंह जी ने सेना से त्याग पत्र दे दिया और गुरू बालक सिंह के शिष्य बन गये। इसी परम्परा को आगे चल कर श्री सदगुरू रामसिंह का अभूतपूर्व एवं महान नेतृत्व प्राप्त हुआ।

सन १८४९ में अग्रेजों द्वारा पंजाब पर प्रभुत्व स्थापित करने और अन्तिम सिख राजा महाराजा दिलीप सिंह को गद्दी से उतारने के पश्चात उत्तरी भारत में अपनी राजनैतिक सत्ता सुदृढ़ करने का प्रयत्न प्रारम्भ हुआ था, उस समय भारतवासियों में विदेशी राज्य के विरूद्ध जो भावनायें थीं उनको ही सजीव रखने के लिये श्री गुरू रामसिंह ने इस सामाजिक, राजनैतिक संगठन का सूत्रपात किया था। इस संस्था के आधारभूत सिद्धान्त वही थे जिनका वर्णन ऊपर किया जा चुका है। सन १८६२ में श्री बालकसिंह जी का स्वर्गवास हो गया, और संस्था का समस्त उत्तरदायित्व सदगुरू रामसिंह जी के कन्धों पर आ गया।

### विशाल आयोजन

सदगुरू रामसिंह जी ने पंजाब को २२ भागों में विभक्त किया, प्रत्येक भाग को सूबा (जिला) तथा उसके अधिकारी को सूबेदार कहा जाता था। सूबेदारों से नीचे

तहसील तथा उनके नीचे ग्राम पंचायत होती थी, जिसका संचालन ग्रंथी या पुरोहित करता था। गुरू रामसिंह तथा उनके कार्य को सराहना तथा उनके सामाजिक जीवन का उल्लेख करते हुए ततकालीन सरकारी रिकार्ड में लिखा है कि—

"इन्होंने सिखों में सभी प्रकार के जातीय भेद भाव समाप्त कर दिये। सभी वर्गो के भेदभाव रहित विवाह सम्बन्ध विधवा विवाह को भी उन्होंने अपनाया और शराव तथा अन्य उत्तेजक पदार्थों का सर्वथा निषेध कर दिया। अपने शिष्यों की पवित्र एवं सत्यवादी होने का ही उनका प्रायः उपदेश होता था उनके एक वाक्य में कहा गया है कि प्रत्येक व्यक्ति को आत्मनिर्भर होना चाहिये।"

उपरोक्त आदर्शों का सभी नामधारियों ने पूरी तरह पालन किया और इस प्रकार कार्य करते हुए केवल सात वर्ष की अल्पावधि में इस आन्दोलन के तीन लाख सदस्य वन गये। व्रिटिश सरकार कूका आन्दोलन की प्रगति देख कर चौकन्नी हो गई और सन १८६३ के पश्चात इसका दमन करने के लिये कई एक कठोर साधनों का प्रयोग प्रारम्भ कर दिया गया। सदगुरू रामसिंह जी को यह आदेश दिया गया कि वह अपने मुख्य स्थान से वाहर कहीं भी नहीं जा सकते और नामधारियों के समस्त धार्मिक व सामाजिक सम्मेलनों पर पूर्ण प्रतिवन्ध लगा दिया गया। पुलिस तथा अन्य ग्रामीण अधिकारियों की नामधारी सिखों पर व्यक्तिगत तथा सामूहिक देखरेख की विशेष आज्ञा भी दी गई।

श्री गुरुरामसिंह तथा उनके शिष्यों की राजनैतिक गतिविधि जानने के लिये सरकार ने एक जांच कमेटी बनाई। इन्होंने अपने सरकारी रिपोर्ट में—इस वात की विशेष सिफारिश की कि गुरु रामसिंह जी तथा उनके प्रमुख संघठन कर्ताओं को पंजाव से कहीं दूर देश निकाला दिया जाये और समस्त संघठय को दवाने के लिये यथा शीघ्र और कठोर कार्य करना चाहिये, क्योंकि यह संस्था निश्चय ही एक राजनीतिक और खतरनाक तरह की संस्था है।

## दमन चक्र

श्री गुरु रामसिंह जी ने १२ जनवरी, सन् १८६७ को मुक्तसर में मेला मनाने की आज्ञा मांगी परन्तु यह आज्ञा न मिली। परिणाम स्वरूप यह मेला सिखों के प्रमुख तीर्थ श्री आनन्दपुर साहव में मनाया गया। यहां गुरु रामसिंह पूर्ण राजकीय ढंग से अपने २२ घुड़सवार सूवों और लग- भग २००० पैदल अनुयायियों के साथ आये। इन सवसे व्रिटिश सरकार तिलमिला उठी। नामधारियों के इस वढ़ते हुए प्रभाव में अंग्रेजों को कुछ भयंकर ताव दीखने लगे। उन दिनों कई स्थानों पर कूका लोगों ने सेना में भी प्रवेश किया उनका उद्देश्य था सैनिक शिक्षा लेकर पंजाव को स्वाधीन करवाना। इससे भी विदेशी सत्ता के कान खड़े हो गये। और उन्होंने दमन की योजनायें वनानी प्रारम्भ कर दी।

## भयंकर संघर्ष

१५ जनवरी सन् १८७२ को नामधारियों के एक दल तथा रियासत मालेर कोटला की पुलिस के मध्य एक खुली लड़ाई हुई जिसमें अनेकों लोग हताहत हुए और बहुत से नामधारी कैदी वना लिये गये। जिनकी वहां के डिप्टी मि० एल० कावन वड़ी व्यग्रता से प्रतीक्षा कर रहे थे कमिश्नर मि० कावन ने विना कोई मुकद्दमा चलाये या उच्च अधिकारियों की अनुमति लिये उन में से ४६ कूकों को तोप से उड़ाने की आज्ञा दे दी। यहां एक अनोखी और साहसपूर्ण घटना घटित हुई कि एक कूका मि० कावन पर झपट पड़ा और उसको गर्दन से पकड़ लिया और पूर्व इसके कि मि० कावन का काम समाप्त करता कावन के अंग रक्षकों ने उसे तलवार से काट दिया। तत्पश्चात १८ जनवरी को अम्वाला डिवीज़न के कमिश्नर श्री टी० डी० फारसेथ द्वारा १६ नामधारियों के एक और दल को तोप से उड़ाने का आदेश दे दिया। उन दिनों लार्ड मिन्टो वायसराय थे, उन्होंने उक्त अधिकारियों की 'काली करतूत' पर बहुत कड़ा एवं गम्भीर पग उठाया, जिसके फलस्वरूप मि० कावन नौकरी से अलग कर दिये गये और टी० डी० फारसेथ को किसी निम्न स्थान पर नियुक्त कर दिया।

## गुरु रामसिंह जी की गिरफतारी

श्री गुरुरामसिंह जी को उनके बारह सूबों के साथ १८१८ के बंगाल अधिनियम के आधीन गिरफ़तार कर लिया गया। उन पर वही आरोप लगाये गये जो अन्तिम मुग़ल सम्राट बहादुरशाह पर लगाये गये थे। और उसी के अनुसार आपको ब्रिटिश बर्मा में निर्वासित कर दिया गया। तत्पश्चात ब्रिटिश सरकार ने इस वर्ग को दबाने के लिये पंजाब तथा पंजाब की रियासतों में बहुत ही कठोरता से दमन चक्र चलाया।

भैणी साहब में एक पुलिस चौकी बिठाई गई। गुरु रामसिंह जी के पारिवारिक सदस्यों, उनके उत्तराधिकारी गुरु हरिसिंह तथा उनके तीन पुत्रों गुरु प्रतापसिंह महाराज निहालसिंह और महाराज गुरु दयाल सिंह को उनके घरों में नजर बन्द कर दिया गया। किसी व्यक्ति को भी बिना पुलिस को तलाशी दिये बिना अन्दर या बाहर जाने की अनुमति न थी और यह क्रम तब से लेकर १६२२ तक चलता रहा। नामधारियों की समस्त सभाओं पर पंजाब तथा पंजाब की रियासतों में प्रतिबन्ध लगा दिया गया यहां तक कि किसी भी काम पर बिना जिला अधिकारी की आज्ञा के पांच नामधारी भी एक स्थान पर एकत्र नहीं हो सकते थे।

## विदेशों से सम्बन्ध

अपने राजनैतिक उद्देश्य की पूर्ति के लिये गुरु रामसिंह जी ने अपने कार्य क्षेत्र को सीमा स्थित रियासतों, नेपाल तथा काश्मीर तक विस्तृत कर दिया था। रियासतों से सम्पर्क बढ़ाने के लिये नामधारी दूतावास भी स्थापित किये गये थे। इसका परिणाम यह हुआ कि रामसिंह जी को देश निकाला मिल जाने पर भी उनका पत्र-व्यवहार रूसी तुर्किस्तान के गवर्नर के द्वारा रूस के शासकों से चलता रहा। सन् १८७८ में ब्रिटिश अधिकारियों ने रूस के साथ कूकों के एक षडयन्त्र का पता लगाया और संवाद वहन के प्रमुख उत्तरदायी गुरुचरण सिंह को पकड़ लिया गया। और उसे शाही कैदी के रूप में जेल में डाल दिया गया। और सदगुरू रामसिंह जी को रंगून जेल से मरगुई जेल में भेज दिया गया, यहां पर उनकी कड़ी देखरेख होने लगी। यह स्थान स्वास्थ्य के लिये बहुतही हानिकारक था। यहीं पर १३ वर्ष की लम्बी एवं दुखपूर्ण अवधि तक रामसिंह जी ने एकान्त बन्दी जीवन के कष्टों को झेला। नामधारियों का यह विश्वास है कि गुरू रामसिंह एक दिन अवश्य आयेंगे, जिस प्रकार नेता जी के बहुत से अनुयायी उनके लौटने का विश्वास रखते हैं। आजकल नामधारियों की संख्या विदेशों में भी कई हज़ार है। जिनका नेतृत्व मानवता की सात्विक भावनाओं के प्रतीक श्री सतगुरू जगजीत सिंह जी के हाथों में है।

## दशम गुरु की भविष्यवाणी

कूका आन्दोलन के पवित्र तीर्थ भैणी साहब में गुरू गोविन्दसिंह द्वारा लिखित भविष्यवाणी की प्रति सुरक्षित है, उसी के कारण ही द्वितीय महायुद्ध के दिनों में बहुत से नामधारी परिवार बीकानेर में बसने के लिये चले गये थे। उनका विश्वास था कि पंजाब युद्ध के कारण क्षतिग्रस्त होगा। देखा जाये तो यह विश्वास गलत सिद्ध नहीं हुआ और पंजाब विभाजित हो गया। १६४७ में महाराज प्रतापसिंह ने नामधारियों को आदेश देते हुए कहा था कि नामधारियों को लूटमार, अग्निकाण्ड, स्त्री अपहरण आदि घृणित कार्यों में हिस्सा नहीं लेना चाहिये, और अगर किसी ने इस आज्ञा का उलंघन किया तो उसका बहिष्कार कर दिया जावेगा। नामधारियों ने अपने पवित्र एवं महान वर्ग की शान को रखने के लिये कहीं भी इस प्रकार के दानवता पूर्ण कार्यों में भाग नहीं लिया। अपने धार्मिक विश्वासों की पुष्टि के लिये एक अखिल भारतीय नामधारी सम्मेलन मार्च १६६७ को देहली में किया। उनकी सादगी, पवित्रता तथा आदर्शवादिता को देख कर कहा जा सकता है कि आज भी स्वदेशी और सदाचार का प्रचार करते हुए नामधारी आन्दोलन देश के नव निर्माण में योग दे रहा है। ●

# A Look Back at The Kuka Movement

*by*

**Dr. Fauja Singh, Patiala**

The Kuka movement marked the first major reaction of the Punjabis to the new political order initiated by the British after 1849. The Namdhari movement of which Kuka movement was the most important phase, started in the reign of Maharaja Ranjit Singh by Balak Singh of the north-west frontier region. Balak Singh (1797-1862) was the son of a goldsmith of village Sarvala, who later on settled at village Hazro. He had been greatly inspired by the sermons of one Jawahar Mal, known for his piety as *Sain Sahib*, who preached the virtues of poverty and humility and denounced the rich as godless. Balak Singh followed suit by exhorting his followers to live simply and practise no religious ritual other than repeating God's name or *nam* (hence Namdhari). The movement thus started was first called by the name Jagiasi-Abhiasi. The teachings of Balak Singh fulfilled a great need of the then society. The princes, chiefs and other people in the enjoyment of power or wealth had fallen in character and gave preference to things of the flesh over things of the soul. Superstitions and taboos had come to the forefront replacing values of true religion, and Brahminical influences had begun to overwhelm the Sikh society. There was, thus, an urgent need to draw the attention of the people to the evils besetting the society and to generate such healthy forces as would seek to arrest the oncoming decadence.

Before Balak Singh died, he chose one of his most ardent disciples, the carpenter Ram Singh of village Bhaini, as his successor. Thereafter, the head quarters of the Namdharis shifted from Hazro to Bhaini in Ludhiana District.

Ram Singh was in the military service of Maharaja Ranjit Singh when he first came under the spell of Balak Singh's teachings. From the very beginning he was known for a religious bent of mind. While in service he met his spiritual mentor a number of times during his postings in the northwest region. The quickening pace of decadence in the society made the ideas of Balak Singh all the more appealing to him. He left the army immediately after the defeats of the first Anglo-Sikh war, 1845-46, so as to be able to devote more time to matters of the soul.

With the annexation of the Punjab to the British Indian dominion in 1849, the door was opened for the free inflow of Western influences. A string of cow slaughtering houses was established in important citles like Amritsar and Lahore. A host of Christian missionaries got actively engaged in denouncing Indian religions and converting Indians to Christianity. All such things, usually backed by officialdom, generated a wide-spread fear that the very Indian way of life was now under attack.

Some other factors also contributed to the people's sense of danger : ban on keeping of arms; denial of service opportunities to the people; restrictions on men of high families.

The Revolt of 1857 broke out at a time when there was lot of disaffection in the Punjab, but the leadership which could exploit that disaffection for a rising against the British was lacking. On account of the policy consistently pursued by the Government there was hardly any chance of such a leadership arising from the upper classes.

In course of time the void was filled by a new leadership which sprang from the lower middle classes, such as peasants and artisans. The man whose genius engineered this development was Ram Singh, the successor of Balak Singh, the Twelfth Guru of the Namdharis.

Ram Singh laid the foundation of a new socio-religious order called the *Sant Khalsa*. This was modelled on the pattern of Guru Gobind Singh's Khalsa. Every member of the new order was required to receive *Amrit* (nectar), which was an essential baptismal ceremony for admission into the new society. Since the keeping of *kirpan* (sword) was prohibited by law, the members were enjoined upon to keep baton of wood in lieu of the *kirpan*. Special emphasis was placed upon the performance of *havan* to the accompaniment of recitation of Chandi-di-Var, a martial Punjabi poem of Guru Gobind Singh. Besides, Ram Singh prescribed the following code of conduct for his followers:

*Ethical* : Do not lie, steal or commit adultery.

*Personal* : Do not imbibe tobacco, alcohol or meat of any kind. Wear turbans flat across the forehead.

*Social* : Do not destroy or trade in female children; do not give girls under eight in marriage; do not lend or borrow money on interest; do not castrate bulls; protect cows and other animals from slaughter.

*Hygienic* : Rise before dawn and bathe every day.

*Political* : Do not accept service with Government; do not send children to Government schools; do not go to courts of law but settle disputes by reference to *Panchayats*; do not use foreign goods; do not use Government postal services.

*Religious* : Gobind Singh's *granth* is the only true one, written by imagination and is the only sacred writing. Gobind Singh is the only true guru. Any person, irrespective of caste or religion can be admitted a convert. The Sodhis, Bedis, Mahants, Brahmins and such like are impostors, as none are gurus except Gobind Singh. Temples of Devi, Shiva, are a means of extortion, to be held in contempt and never visited. Idols and idol-worship are insulting to God, and will not be forgiven. Converts are allowed to read Gobind Singh'sGranth.'[1]

---

[1] Mr. Kinchant's account of Kuka Articles of Belief; 1868. Papers Relating to the Kuka Sect.

The teachings of Ram Singh made a great impact on the minds of the people and soon a large number of followers rallied around him. His disciples chanted hymns and, like dancing dervishes, worked themselves into a state of frenzy and emitted loud shrieks *(kuks)* and hence came to be called *Kukas*. They wore only white hand-spun cloth; they bound their turbans in a style of their own; they wore necklaces of woollen rosaries; they carried staves in their hands; and they greeted each other, with *Sat Akal Purkh* instead of the customary *Sat Sri Akal*. Thus, they formed a distinctive group easily recognizable from the rest of the Sikh Community.

Ram Singh had separate gurdwaras built for his followers. He appointed Subas (governors) who collected funds for the organization. He arranged for the training of youngmen in the use of weapons and built up a para-military organization. The Kukas had their own postal runners to carry secret messages.

By 1863 Ram Singh had a well-knit following of several thousands. A new version of the *sau Sakhi* was circulated carrying a prophecy that Guru Gobind Singh would be reborn in the person of one Ram Singh of village Bhaini who would resurrect the Khalsa, drive the English out of India and re-establish the independent Khalsa raj. Ram Singh ordered his followers to assemble at Amritsar for the Baisakhi festival to listen to a special proclamation. Ram Singh arrived in Amritsar and found the city bristling with police. Therefore, the promised proclamation could not be made.

The popularity of the Namdhari leader, the rapid rise in the number of his followers and the paramilitary organization of the Kukas alarmed the Government greatly. Therefore, on his return to Bhaini, Ram Singh was served with a notice forbidding him to leave the village. The repressive policy of the Government, however, failed to achieve its purpose. Instead of curbing the movement, it had the effect of adding to the glamour of the Kuka leader. The movement, being driven underground, assumed even more dangerous proportions. The authorities, too, realized the futility of their policy and in 1867 lifted the surveillance on the Kukas and their leaders.

From now onward started the period of most hectic Kuka activities. In March 1867 Ram Singh visited Anandpur and in October, 1867, Amritsar. On both occasions he was accompanied by a large body of followers. His whole bearing resembled that of a prince. He had bodyguards and held court every day. About this time he also made secret efforts to have his followers trained militarily in the State of Jammu and Kashmir. Another interesting development of these days was the despatch of a Kuka mission to the ruler of Nepal with a view to building up contacts with him.

(to be Contd.)

*It appears that the remarks by Kinchant cited by Dr. Fauja Singh on page 30 are not only not in consonance with Satguru Ram Singh's philosophy but are also not in consonance with the philosophy of Sikhism in general. While the Namdharis believe Satguru Ram Singh as the incarnation of earlier Gurus, the other Sikhs too believe Guru Gobind Singh not to be the only Guru. To suggest that Guru Gobind Singh is the only true Guru of the Sikhs or his granth is the only true Granth is mis-representation of facts for all Sikhs. We hope even Dr. Fauja Singh does not subscribe to the opinion expressed by Kinchant. But we appreciate Dr. Fauja Singh's citatation as a historian. as we appreciate other's point of view always and want to present it faithfully before our readers although it may be in contradiction to the truths as believed by us. Similarly, we take all contradictions as such of the views of the Sikhs presented in the article supportingly. However we thank Dr. Fauja Singh for the contribution—Ed.*



# Translation of an Article which appeared in the "Haagsche Courant", 18 September 1971

(*Page 4*)

**Holy**

In the P.W.A. one commemorated the 25th year of existence of the War Grave Association, the OGS. This association has deserved well for the tracing of missing war victims. Of course it is comforting for the relatives that H. M. Queen Juliana is in the room. But while I was at this meeting I got the unpleasant feeling, that with all this mutual praise about each other's hard work, the even harder reality was put too far to the background.

Shouldn't all the authorities who were present here use their time better, and try to prevent a new epidemic of war victims? Maybe I got that idea because at the same moment when H.M. the Queen was in the Congress building, His Holiness Sri Satguru Jagjit Singh Ji, the religious leader of the 4 million Namdhari Sikhs was there too. And from this religious leader and his group of followers, dressed in white, I heard that one could not blame him and his followers, if new war graves would come about.

Via the interpreter I heard from His Holiness; that the Namdhari's do not smoke, do not drink alcohol, and do not commit adultery. And never use arms. "That does not mean that we are afraid", I was told, and I got some strong examples. Further I was informed that on the vast estates of the sect already, since a long time, food was grown without chemical manure. "We only believe in one God and worship our masters from the past, and except for the white clothes we wear, we can be recognized by the chain of white beads which we wear as a symbol of our love of peace."

Maybe you think now of mysterious admirers who surrounded His Holiness, but that is not how they are. It was an extremely healthy and gay party, and they amused themselves taking pictures. His Holiness tapped them on their backs fatherly and asked kindly smiling, where he had to go and stand for the photo, our photographer wanted to take.

What a pity, that not everyone of us is wearing those white beads!

# ਦੋ ਨਵੀਆਂ ਪੁਸਤਕਾਂ

## ਸਤਿਗੁਰੂ ਪ੍ਰਤਾਪ ਸਿੰਘ ਇਕ ਮਹਾਨ ਸਤਿਗੁਰੂ

ਪਾਠਕਾਂ ਨੂੰ ਇਹ ਦਸਦਿਆਂ ਅਸੀਂ ਖ਼ੁਸ਼ੀ ਅਨੁਭਵ ਕਰਦੇ ਹਾਂ, "ਸਤਿਗੁਰੂ ਪ੍ਰਤਾਪ ਸਿੰਘ ਇਕ ਮਹਾਨ ਸਤਿਗੁਰੂ" ਨਾਮ ਦੀ ਪੁਸਤਕ ਡਾਕਟਰ ਕਰਮ ਸਿੰਘ ਜੀ ਕਪੂਰ ਨੇ ਲਿਖੀ ਹੈ। ਜੋ ਇਸ ਵੇਲੇ ਪੰਜਾਬੀ ਯੂਨੀਵਰਸਿਟੀ ਪਟਿਆਲਾ, ਦੇ ਪੰਜਾਬੀ ਭਾਸ਼ਾ ਵਿਭਾਗ ਦੇ ਸਹਾਇਕ ਡਾਇਰੈਕਟਰ ਹਨ।

ਇਸ ਪੁਸਤਕ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੀਆਂ ਆਮੋਲਕ ਝਾਕੀਆਂ ਵਰਨਣ ਕੀਤੀਆਂ ਹਨ। ਜਿਨ੍ਹਾਂ ਨੂੰ ਪੜ੍ਹਦਿਆਂ ਮਨੁੱਖੀ ਆਤਮਾ ਸੁਆਦ ਸੁਆਦ ਹੋ ਜਾਂਦੀ ਹੈ। ਹੌਲੀ ਸਾਹਿਤਕ ਤੇ ਸੁਲਝੀ ਹੋਈ ਹੋਣ ਕਾਰਨ ਹੋਰ ਵੀ ਅਨੰਦ ਆਉਂਦਾ ਹੈ।

ਇਸ ਪੁਸਤਕ ਨੂੰ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਸਮਿਤੀ ਨੇ ਪ੍ਰਕਾਸ਼ਤ ਕਰਕੇ ਨਾਮਧਾਰੀ ਪੁਸਤਕਾਂ ਵਿਚ ਇਕ ਹੋਰ ਪੁਸਤਕ ਦਾ ਵਾਧਾ ਕੀਤਾ ਹੈ।

ਇਸ ਪੁਸਤਕ ਦੀ ਕੀਮਤ ੫ ਰੁਪੈ ਹੈ ਪਾਠਕ ਸੱਜਣ ਜ਼ਰੂਰ ਮੰਗਾ ਕੇ ਪੜ੍ਹਨ।

## ਸਵਰਾਜ ਦੀ ਸ਼ਮ੍ਹਾਂ

ਇਹ ਪੁਸਤਕ ਗਿਆਨੀ ਤ੍ਰਿਲੋਕ ਸਿੰਘ ਜੀ ਹਿਸਟੋਰੀਅਨ ਅਤੇ ਨਾਵਲਿਸਟ ਨੇ ਲਿਖੀ ਹੈ, ਜੋ ਇਸ ਵਕਤ ਵਖ ਵਖ ਵਿਸ਼ਿਆਂ ਤੇ ਪੰਜਾਬੀ ਸਾਹਿਤ ਨੂੰ ਕਰੀਬ ੧੫੦ ਪੁਸਤਕਾਂ ਦੇ ਚੁਕੇ ਹਨ।

ਇਸ ਪੁਸਤਕ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਸੰਖੇਪ ਜੀਵਨ ਅਤੇ ਉਹਨਾਂ ਦੇ ਸਮਾਜਕ ਪੱਖ ਨੂੰ ਚੰਗੀ ਤਰ੍ਹਾਂ ਬਿਆਨਿਆ ਹੈ। ਇਹ ਪੁਸਤਕ ਸਤਿਗੁਰੂ ਰਾਮ ਸਿੰਘ ਜੀ ਫ਼ੀਰੋਜ਼ਪੁਰ ਦੇ ਕਿਲੇ ਵਿਚ ਕੰਮ ਕੀਤਾ, ਤੋਂ ਸ਼ੁਰੂ ਹੋ ਕੇ ਪ੍ਰਦੇਸ ਗਵਨ ਕਰਨ ਤੇ ਸਮਾਪਤ ਹੁੰਦੀ ਹੈ। ਪੜ੍ਹਦਿਆਂ ਮਨ ਨੂੰ ਅਕੇਵਾਂ ਥਕੇਵਾਂ ਨਹੀਂ ਹੁੰਦਾ। ਇਸ ਦੀ ਕੀਮਤ ੩-੫੦ ਹੈ। ਸਾਡੀ ਸਮੂਹ ਪੰਜਾਬੀ ਪੜ੍ਹੇ ਸੱਜਣਾਂ ਨੂੰ ਸਨਿਮਰ ਬੇਨਤੀ ਹੈ ਕਿ ਉਹ ਇਹ ਦੋਵੇਂ ਪੁਸਤਕਾਂ ਅਜ ਹੀ ਮੰਗਾ ਕੇ ਜ਼ਰੂਰ ਪੜ੍ਹਨ।

ਮਿਲਣ ਦਾ ਪਤਾ —

੧. ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਸਮਿਤੀ, ੧੬੯੧ ਚਿਤਰ ਗੁਪਤਾ ਰੋਡ, ਪਹਾੜ ਗੰਜ, ਨਵੀਂ ਦਿੱਲੀ-੫੫

੨. ਨਾਮਧਾਰੀ ਸਾਹਿਤ ਸਭਾ, ਵੀ. ਪੀ. ਓ. ਸੰਤ ਨਗਰ, ਜ਼ਿਲਾ ਹਿਸਾਰ (ਹਰਿਆਣਾ)

ਨੋਟ : ਕੀਮਤ ਤੋਂ ਡਾਕ ਖ਼ਰਚ ਵਖਰਾ ਹੋਵੇਗਾ। ੧੦ ਪੁਸਤਕਾਂ ਮੰਗਾਉਣ ਵਾਲੇ ਤੋਂ ਡਾਕ ਖ਼ਰਚ ਨਹੀਂ ਲਿਆ ਜਾਵੇਗਾ।

# ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ ਤੇ
# ਇਨਾਮੀ ਸਾਹਿਤਕ ਮੁਕਾਬਲਾ

ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਸਮਿਤੀ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਦੇ ਸੌ-ਸਾਲਾਂ ਪਿਛੋਂ ਸ਼ਤਾਬਦੀ ਸਮਾਰੋਹ ਦੇ ਦੌਰਾਨ ਸਾਹਿਤਕਾਰਾਂ ਨੂੰ ਹੇਠ ਲਿਖੇ ਇਨਾਮ ਵੰਡਣੇ ਨੀਯਤ ਹੋਏ ਹਨ :

(੧) ਇਕ ਸੌ ਸਫ਼ੇ ਦੀ ਪੁਸਤਕ ਕਿਸੇ ਦੋ ਭਾਸ਼ਾਵਾਂ ਵਿਚ ਅਤੇ ਤਿੰਨ ਲੇਖ ਕੋਈ ਤਿੰਨ ਭਾਸ਼ਾਵਾਂ ਦੇ ਅਖ਼ਬਾਰਾਂ ਜਾਂ ਰਸਾਲਿਆਂ ਵਿਚ ਛਪਵਾਣ ਵਾਲੇ ਸਾਹਿਤਕਾਰ ਨੂੰ ੭੫੦ ਰੁਪਏ ਨਕਦ ਤੇ ਇਕ ਚਾਂਦੀ ਦਾ ਤਮਗ਼ਾ ਇਨਾਮ ਦਿਤਾ ਜਾਵੇਗਾ ।

(੨) ਇਕ ਸੌ ਸਫ਼ੇ ਦੀ ਪੁਸਤਕ ਕਿਸੇ ਇਕ ਭਾਸ਼ਾ ਵਿਚ ਅਤੇ ਤਿੰਨ ਲੇਖ ਕਿਸੇ ਵੀ ਭਾਸ਼ਾ ਵਿਚ ਅਖ਼ਬਾਰ ਜਾਂ ਰਸਾਲਿਆਂ ਵਿਚ ਛਪਵਾਣ ਵਾਲੇ ਸਾਹਿਤਕਾਰ ਨੂੰ ੫੦੦ ਰੁਪਏ ਨਕਦ ਤੇ ਇਕ ਕਾਂਸੀ ਦਾ ਤਮਗ਼ਾ ਇਨਾਮ ।

(੩) ਬੱਚਿਆਂ ਵਾਸਤੇ ਤਸਵੀਰਾਂ ਵਾਲੀ ਘਟ ਤੋਂ ਘਟ ੩੨ ਸਫ਼ੇ ਦੀ ਇਕ ਪੁਸਤਕ ਕਿਸੇ ਇਕ ਭਾਸ਼ਾ ਵਿਚ ਅਤੇ ਦੋ ਲੇਖ ਕਿਸੇ ਵੀ ਭਾਸ਼ਾ ਦੇ ਅਖ਼ਬਾਰ ਜਾਂ ਰਸਾਲਿਆਂ ਵਿਚ ਛਪਵਾਣ ਵਾਲੇ ਸਾਹਿਤਕਾਰ ਨੂੰ ੩੫੦ ਰੁਪਏ ਨਕਦ ਇਨਾਮ ।

(੪) ਤਿੰਨ ਲੇਖ ਕਿਸੇ ਵੀ ਭਾਸ਼ਾ ਦੇ ਅਖਬਾਰ ਜਾਂ ਰਸਾਲਿਆਂ ਵਿਚ ਛਪਵਾਣ ਵਾਲੇ ਸਾਹਿਤਕਾਰ ਨੂੰ ੧੦੦ ਰੁਪਏ ਨਕਦ ਇਨਾਮ ।

ਵਿਸ਼ਾ — "ਸਤਿਗੁਰੂ ਰਾਮ ਸਿੰਘ ਜੀ ਅਤੇ ਕੂਕਾ ਅੰਦੋਲਨ" ਜਾਂ ਇਸ ਵਿਸ਼ੇ ਦੇ ਕਿਸੇ ਪੱਖ ਤੋਂ ਜਿਸ ਵਿਚ ਸ੍ਰੀ ਸਤਿਗੁਰੂ ਜੀ ਦਾ ਜੀਵਨ ਚਰਿਤ੍ਰ ਅਤੇ ਉਹਨਾਂ ਦੇ ਦੇਸ ਹਿਤ ਉਪਕਾਰਾਂ ਬਾਰੇ ਵਰਣਨ ਹੋਵੇ ।

ਸ਼ਰਤਾਂ — (੧) ਪੁਸਤਕਾਂ ਜਾਂ ਲੇਖ ੧-੭-੭੦ ਅਤੇ ੩੦-੬-੭੨ ਦੇ ਸਮੇਂ ਵਿਚ ਛਪੇ ਹੋਏ ਹੀ ਮੁਕਾਬਲੇ ਲਈ ਮੰਨੇ ਜਾਣਗੇ ।

(੨) ਲੋੜੀਂਦਾ ਸਾਹਿਤ (ਜੋ ਸਾਹਿਤਕਾਰਾਂ ਦੀ ਬੇਨਤੀ ਤੇ ਭੇਜਿਆ ਜਾਏਗਾ) ਨੂੰ ਮੂਲ ਰੂਪ ਵਿਚ ਨਹੀਂ ਵਰਤਿਆ ਜਾ ਸਕੇਗਾ ਬਲਕਿ ਉਸ ਦੇ ਆਧਾਰ ਤੇ ਸਾਹਿਤਕਾਰਾਂ ਨੂੰ ਨਿੱਜੀ ਖੋਜ ਲਈ ਮਿਹਨਤ ਕਰਨੀ ਹੋਏਗੀ ।

(੩) ਮੁਕਾਬਲੇ ਲਈ ਭੇਜੀ ਹੋਈ ਸਾਮਗਰੀ ਵਿਚੋਂ ਲੋੜ ਅਨੁਸਾਰ ਦੁਬਾਰਾ ਪ੍ਰਕਾਸ਼ਤ ਕਰਨ ਦਾ ਸਮਿਤੀ ਨੂੰ ਅਧਿਕਾਰ ਦੇਣਾ ਹੋਵੇਗਾ ਜਿਸ ਦਾ ਸਾਹਿਤਕਾਰ ਜਾਂ ਪ੍ਰਕਾਸ਼ਕ ਨੂੰ ਕੋਈ ਮੁਆਵਜ਼ਾ ਨਹੀਂ ਦਿਤਾ ਜਾਵੇਗਾ ।

(੪) ਮੁਕਾਬਲੇ ਲਈ ਪ੍ਰਵੇਸ਼ ਪੱਤ੍ਰ ਇਕ ਖ਼ਾਲੀ ਲਿਫ਼ਾਫ਼ੇ (੯"×੯") ਤੇ ੨੦ ਪੈਸੇ ਦੀ ਟਿਕਟ ਤੇ ਆਪਣਾ ਪੂਰਾ ਨਾਂ ਪਤਾ ਲਿਖ ਭੇਜੋ ।

(੫) ਮੁਕਾਬਲੇ ਲਈ ਛਪੀਆਂ ਹੋਈਆਂ ਪੁਸਤਕਾਂ, ਅਖ਼ਬਾਰਾਂ ਜਾਂ ਰਸਾਲਿਆਂ ਦੀ ਇਕ ਇਕ ਕਾਪੀ ੩੧-੭-੭੨ ਤਕ ਸਤਿਗੁਰੂ ਰਾਮ ਸਿੰਘ ਪ੍ਰਦੇਸ ਗਵਨ ਸ਼ਤਾਬਦੀ ਸਮਿਤੀ, ੧੬੮੧ ਚਿੱਤਰ ਗੁਪਤਾ ਰੋਡ, ਪਹਾੜਗੰਜ, ਨਵੀਂ ਦਿੱਲੀ-੫੫ ਦੇ ਪਤੇ ਤੇ ਭੇਜੀਆਂ ਜਾਣ ਤਾਂ ਜੋ ਫ਼ੈਸਲੇ ਅਧਿਕਾਰੀਆਂ ਨੂੰ ਪੇਸ਼ ਕੀਤੇ ਜਾਣ ਮਗਰੋਂ ਇਨਾਮਾਂ ਲਈ ਫ਼ੈਸਲਾ ਸਤੰਬਰ ੧੯੭੨ ਦੇ ਸ਼ਤਾਬਦੀ ਨਿਊਜ਼ ਵਿਚ ਪਕਾਸ਼ਤ ਕੀਤਾ ਜਾ ਸਕੇ । ਜੋ ਆਖ਼ਰੀ ਫੈਸਲਾ ਹੀ ਸਮਝਿਆ ਜਾਵੇਗਾ ।